ਸੂਹੇ ਅੱਖਰ ਦੀਆਂ ਹੋਰ ਕਿਤਾਬਾਂ :

- ਉਸ ਤੋਂ ਬਾਅਦ (ਨਾਟਕ) 1997
- ਆਪਣੇ ਹਿੱਸੇ ਦਾ ਮੌਨ (ਕਵਿਤਾ) 2015
- ਉਹ ਆਖਦੀ ਹੈ (ਕਵਿਤਾ) 2016
- ਹੈਲੋ * ਮੈਂ ਬੋਲ ਰਹੀ ਹਾਂ (ਕਵਿਤਾ – ਛਪਾਈ-ਸੰਭਾਵਨਾ : ਦਸੰਬਰ 2018)

**Makhian**

(Novel/Fiction/Anthology)

By

**© Sukhvir Singh Soohe Akhar**

Mob:- 9988600119 (whatsapp)

2017

ISBN 978-93-85235-33-7

**Rs. *140/-***



published by

Caliber Publication

Patiala Punjab 147002

Mob. 98154-48958, 80548-69313

Email : caliberpublications@gmail.com

Printed & Bound at:

Shiv Shakti Printing Press, Delhi

ਇਹ ਨਾਵਲ ਸਤੰਬਰ 2017 ਵਿੱਚ ਅੰਗਰੇਜ਼ੀ ਵਿੱਚ ਕਿੰਡਲ- ਈ ਬੁੱਕ ਦੇ ਰੂਪ ਵਿੱਚ "ਕਵਰ ਨਾਟ ਅਵੇਲਏਬਲ" ਨਾਮ ਹੇਠ ਐਮਾਜਾਨ 'ਤੇ ਪਬਲਿਸ਼ ਹੋਇਆ ਸੀ। ਜਿਨ੍ਹਾਂ ਵੀ ਮੇਰੇ ਦੋਸਤਾਂ ਨੇ ਇਹ ਨਾਵਲ ਅੰਗਰੇਜ਼ੀ ਵਿੱਚ ਪੜ੍ਹਿਆ, ਉਹਨਾਂ ਵਿੱਚੋਂ ਦੋ ਦੋਸਤਾਂ ਨੇ ਆਪਣਾ ਰਿਵਿਊ ਫੇਸਬੁੱਕ 'ਤੇ ਆਪਣੀ ਟਾਈਮਲਾਈਨ 'ਤੇ ਪੋਸਟ ਕੀਤਾ। ਮੈਨੂੰ ਤਾਂ ਇਹੀ ਲਗਦਾ ਹੈ ਕਿ ਕਿਸੇ ਕਿਤਾਬ ਦਾ ਅਸਲੀ ਰਿਵਿਊ ਉਹੀ ਹੁੰਦਾ ਹੈ ਜੋ ਤੁਹਾਡੇ ਬਿਨਾ ਕਹੇ, ਕੋਈ ਆਪਣੀ ਮਰਜ਼ੀ ਨਾਲ ਲਿਖਦਾ ਹੈ। ਇਸ ਲਈ ਮੈਂ ਕੁਦਰਤੀ ਤੌਰ 'ਤੇ ਮੇਰੇ ਤੱਕ ਆਏ ਇਨ੍ਹਾਂ ਸ਼ਬਦਾ ਨੂੰ ਇੱਥੇ ਥਾਂ ਦੇਣਾ ਆਪਣਾ ਸੁਭਾਗ ਸਮਝਦਾ ਹਾਂ ।

-ਸੂਹੇ ਅੱਖਰ

**ਵਿਸੇਸ਼ ਸਹਿਯੋਗ :**

ਤੇਜਿੰਦਰ ਸਿੰਘ ਸਰਾਂ, ਕੁਲਵੀਰ ਸਿੰਘ, ਰਣਧੀਰ ਸਿੰਘ, ਮਨਮੋਹਨ ਸਿੰਘ ਭਿੰਡਰ, ਦਲਬੀਰ ਸਿੰਘ ਜੀਦਾ, ਨਵਦੀਪ ਸਿੰਘ ਮੁੰਡੀ, ਨਿਰਮਲਪ੍ਰੀਤ ਸਿੰਘ ਧਾਲੀਵਾਲ, ਜੀਵਨ ਸਿੱਧੂ, ਜਰਨੈਲ ਸਿੰਘ, ਲਲਿਤ ਸੇਨ, ਹਰਜੀਵਨ ਸਿੰਘ, ਸੁਮਨ ਏਕਮ ਸੇਖੋਂ, ਸਤਨਾਮ ਚੌਹਾਨ, ਅਨਿਲ ਆਦਮ, ਹਿੰਮਤ ਸਿੰਘ ਭੁੱਲਰ, ਹਰਪਿੰਦਰ ਰਾਣਾ, ਸਵਰਨਜੀਤ ਬਰਾੜ, ਦੀਪ ਕੇ ਪੱਡਾ, ਅੰਕੁਸ਼ ਸਿੰਗਲਾ, ਗੁਰਜੋਤ ਸਿੰਘ ਰੰਧਾਵਾ, ਕੁਲਵਿੰਦਰ ਸਿੰਘ ਕੈਲੇ, ਸਤਵਿੰਦਰ ਕੌਰ ਚਹਿਲ, ਦਵਿੰਦਰ ਪਟਿਆਲਵੀ, ਪਰਮਜੀਤ ਕੌਰ ਅਤੇ ਲਾਲੀ।

**Cover Not Available : Diary of a Painter**

ਇਹ ਨਾਵਲ ਮੈਂ, ਸਵੇਰੇ ਸੁਵੱਖਤੇ ਉੱਠ ਕੇ ਬਿਨ ਚਾਹ-ਪਾਣੀ ਪੀਤਿਆਂ ਪੜ੍ਹਦੀ ਤਾਂ ਪੜ੍ਹ ਕੇ ਇੰਝ ਮਹਿਸੂਸ ਹੁੰਦਾ, ਜਿਵੇਂ ਤੇਹ ਲੱਗੇ ਤੋਂ ਕਿੰਨਾ ਸਾਰਾ ਪਾਣੀ ਪੀ ਲਿਆ ਹੋਵੇ ਤੇ ਰੱਜ ਆ ਗਿਆ ਹੋਵੇ। ਅੱਜ ਅਖੀਰਲਾ ਪੰਨਾ ਜਦ ਪੜ੍ਹ ਰਹੀ ਸੀ ਤਾਂ ਮੈਨੂੰ ਨਹੀਂ ਸੀ ਪਤਾ ਕਿ ਨਾਵਲ ਮੁੱਕ ਜਾਵੇਗਾ ਤੇ ਮੈਂ ਟੈਬ 'ਤੇ ਉਂਗਲ ਨਾਲ ਜ਼ੋਰ ਦੀ ਸਕਰੋਲ ਕਰ ਰਹੀ ਸੀ ਕਿ ਅਗਲਾ ਪੰਨਾ ਕਿਉਂ ਨਹੀਂ ਖੁੱਲ੍ਹ ਰਿਹਾ। ਪੜ੍ਹਦਿਆਂ ਪੜ੍ਹਦਿਆਂ ਮੈਂ ਮਹਿਸੂਸ ਕਰ ਰਹੀ ਸੀ ਕਿ ਇਸ 'ਤੇ ਫ਼ਿਲਮ ਬਣਨੀ ਚਾਹੀਦੀ ਹੈ ਤੇ ਸੱਚ ਜਾਣਿਓਂ ਨਾਵਲ ਪੜ੍ਹਦਿਆਂ ਇੰਝ ਮਹਿਸੂਸ ਹੋਇਆ ਜਿਵੇਂ ਕੋਈ ਫ਼ਿਲਮ ਦੇਖ ਰਹੀ ਹੋਵਾਂ। ਇੱਕੋ ਨਾਵਲ 'ਚ ਥੋੜੇ ਜਿਹੇ ਪਾਤਰ ਕਿੰਨੀਆਂ ਸਾਰੀਆਂ ਕਹਾਣੀਆਂ ਨਾਲ ਲਪੇਟੀ ਫਿਰਦੇ ਨੇ... ਜੋ ਪਾਠਕ ਨੂੰ ਬੋਰ ਨਹੀਂ ਹੋਣ ਦਿੰਦੀਆਂ। ਨਾਵਲ ਦੀ ਮੁੱਖ ਭੂਮਿਕਾ ਵਾਲੀ ਕੁੜੀ ਮਾਇਰਾ ਆਪਣੇ ਆਪ 'ਚ ਕਵਿਤਾ ਏ ਤੇ ਪੂਨਮ ਵਰਗੀਆਂ ਮਜ਼ਬੂਰ ਕੁੜੀਆਂ ਜੋ ਖੁਦ ਟੁੱਟ ਕੇ ਜੁੜਦੀਆਂ ਤੇ ਫਿਰ ਕਿਸੇ ਟੁੱਟੇ ਨੂੰ ਜੋੜਦੀਆਂ। ਏਹੋ ਜਿਹੀਆਂ ਕੁੜੀਆਂ ਨੂੰ ਸਲਾਮ ਕਰਨੀ ਬਣਦੀ ਏ। ਥੋੜੇ ਸ਼ਬਦਾਂ 'ਚ ਏਹੀ ਆਖਾਂਗੀ ਕਿ ਅੰਮ੍ਰਿਤਾ ਪ੍ਰੀਤਮ ਤੋਂ ਬਾਅਦ ਜੇ ਔਰਤ ਦੀ ਦਸ਼ਾ ਨੂੰ ਨੇੜੇ ਹੋ ਕੇ ਕਿਸੇ ਨੇ ਤੱਕਿਆ ਏ ਤਾਂ ਏਸ ਨਾਵਲ ਨੂੰ ਲਿਖਣ ਵਾਲੇ ਇਨਸਾਨ ਦਾ ਨਾਮ ਲੈਣਾ ਅਤਿਕਥਨੀ ਨਹੀਂ ਹੋਵੇਗੀ। ਕੁੱਲ ਮਿਲਕੇ ਆਖਿਆ ਜਾਵੇ ਤਾਂ ਇਸਨੂੰ ਲਿਖਣ ਵਾਲੇ ਹੱਥਾਂ ਦਾ ਜਾਦੂ ਏਸ ਵਾਰ ਫੇਰ ਕਮਾਲ ਕਰ ਗਿਆ।

ਬਹੁਤ ਸਾਰੀਆਂ ਦੁਆਵਾਂ ਅੰਕਲ ਜੀ।

But men normally forget that
Once they were abed with their mother also.
Very small helpless.
And that there was a day when they were very small
Near the naked legs of a woman
When their umbilical cord was cut.
Men often forget this meaning of woman's naked legs.
..............Myra...............
{lines from Novel}

-ਬਰਾੜ ਜੈਸੀ

## ਇਹ ਕਹਾਣੀ ਚੱਲਦੀ ਰਹੇਗੀ...

ਸੁਖਵੀਰ ਵੀਰ ਜੀ ਦਾ ਨਾਵਲ ਕੇਵਲ ਨਾਵਲ ਨਹੀਂ ਹੈ ਅਤੇ ਨਾ ਹੀ ਇਹ ਕੇਵਲ ਜ਼ਿੰਦਗੀ ਦੇ ਨੇੜੇ ਹੈ, ਇਹ ਤਾਂ ਜ਼ਿੰਦਗੀ ਹੀ ਹੈ। ਸਮਾਜ ਦਾ ਪੂਰੇ ਦਾ ਪੂਰਾ ਰੂਪ ਇਸ ਵਿੱਚ ਵੇਖਣ ਨੂੰ ਮਿਲਦਾ ਹੈ। ਇਸ ਵਿੱਚ ਤੁਹਾਨੂੰ ਮੁਹੱਬਤ, ਆਪਣਾਪਣ, ਧਰਮ, ਅਧਿਆਤਮ, ਉਡੀਕ ਦਾ ਅਸਲ ਮਤਲਬ ਸਮਝ ਆਵੇਗਾ। ਇਹ ਨਾਵਲ ਸਮਾਜ ਦੀ ਸੱਚਾਈ ਚੋਂ ਪੈਦਾ ਹੋਇਆ ਹੈ। ਇਸ ਵਿੱਚ ਔਰਤ ਦੀ ਬੇਬਸੀ, ਦੁੱਖ, ਸਹਿਣਸ਼ੀਲਤਾ, ਤਰਸ ਨੂੰ ਦਰਸਾਇਆ ਗਿਆ ਹੈ। ਮੁੱਖ ਪਾਤਰ 'ਮਾਇਰਾ' ਬਹੁਤ ਕੁਝ ਸਹਿਣ ਕਰਦੀ ਹੈ, ਪਰ ਤਾਂ ਵੀ ਉਹ ਆਪਣਾ ਦੁੱਖ ਇੱਕ ਪਾਸੇ ਰੱਖ ਕੇ ਹੋਰਾਂ ਲਈ ਜਿਉਂਦੀ ਹੈ। ਸੁਖਵੀਰ ਵੀਰ ਜੀ ਨੇ ਸੱਚ ਕਿਹਾ ਹੈ, ਔਰਤਾਂ ਜਿੱਡਾਂ ਕੋਈ ਨਹੀਂ ਹੋ ਸਕਦਾ ਤੇ ਨਾ ਹੀ ਉਹ ਛੇਤੀ ਸਮਝ ਵਿੱਚ ਆਉਂਦੀਆਂ ਨੇ ਕੁਦਰਤ ਸਾਡੀ ਗਲਤੀ ਮੁਆਫ਼ ਨਹੀਂ ਕਰਦੀ ਤੇ ਇੱਕ ਔਰਤ ਤਰਸ ਨਾਲ ਭਰੀ, ਅਪਣੱਤ ਨਾਲ ਭਰੀ ਕਿਸੇ ਦੀ ਵੱਡੀ ਤੋਂ ਵੱਡੀ ਗਲਤੀ ਵੀ ਮੁਆਫ਼ ਕਰ ਦਿੰਦੀ ਹੈ। ਮੈਂ ਇਸ ਮੁੱਖ ਪਾਤਰ 'ਮਾਇਰਾ' ਨੂੰ ਸਲਾਮ ਕਰਦੀ ਹਾਂ। 'ਮਾਇਰਾ' ਦਾ ਦੋਸਤ ਜੋ ਉਸਨੂੰ ਮੁਹੱਬਤ ਕਰਦਾ ਹੈ, ਉਹ ਆਖਦਾ ਹੈ, ਮਾਇਰਾ ਮੇਰੇ ਲਈ ਇੱਕ 'ਦੇਵੀ' ਹੈ (Myra Is a Goddess)। ਕੁਝ ਨਾਵਲ ਏਦਾਂ ਦੇ ਹੁੰਦੇ ਨੇ ਸਾਨੂੰ ਕੁਝ -ਕੁਝ ਅੱਗੇ ਦੀ ਕਹਾਣੀ ਪਤਾ ਲੱਗ ਜਾਂਦੀ ਹੈ, ਪਰ ਇਹ ਕਹਾਣੀ ਅਨਐਕਸਪੈਕਟਿਡ (Unexpected) ਹੈ। ਸਾਡੀ ਸੋਚ ਤੋਂ ਬਹੁਤ ਪਾਰ ਹੈ।

ਸੁਖਵੀਰ ਵੀਰ ਜੀ ਨੇ ਇਸ ਨਾਵਲ ਨਾਲ ਪੂਰਾ ਇਨਸਾਫ਼ ਕੀਤਾ ਹੈ। ਉਹਨਾਂ ਨੇ ਹਰ ਪਾਤਰ ਦੀ ਰੂਹ ਨੂੰ ਸਮਝਿਆ ਹੈ, ਉਹ ਹਰ ਪਾਤਰ ਦੇ ਧੁਰ ਅੰਦਰ ਤੱਕ ਗਏ ਨੇ ਤੇ ਲਗਦਾ ਹੈ ਕਿ ਹਰ ਇੱਕ ਪਾਤਰ ਦਾ ਦੁੱਖ ਆਪਣੇ ਮਨ ਅੰਦਰ ਹੰਢਾ ਕੇ ਵੇਖਿਆ ਹੈ।

ਭਾਵੇਂ ਅੱਜ ਨਾਵਲ ਦਾ ਮੈਂ ਆਖਰੀ ਪੰਨਾ ਪੜ੍ਹਿਆ ਹੈ, ਪਰ ਇਹ ਕਹਾਣੀ ਕਦੇ ਖ਼ਤਮ ਨਹੀਂ ਹੋਵੇਗੀ...ਇਹ ਨਾਵਲ ਪੂਰੇ ਦਾ ਪੂਰਾ ਸਮਾਜ ਹੈ, ਤੇ ਰਹਿੰਦੀ ਦੁਨੀਆਂ ਤੱਕ ਇਹ ਕਹਾਣੀ ਚਲਦੀ ਹੀ ਰਹੇਗੀ....

ਮੈਂ ਇਸ ਨਾਵਲ ਲਈ ਵੀਰ ਜੀ ਨੂੰ ਬਹੁਤ ਦੁਆਵਾਂ ਦਿੰਦੀ ਹਾਂ। ਰੱਬ ਸਦਾ ਹੀ ਮਿਹਰ ਕਰੇ। ਦੁਆਵਾਂ ਵੱਡੇ ਵੀਰ ਜੀ...ਫਿਰ ਤੋਂ ਸਾਨੂੰ ਕੁਝ ਨਿਵੇਕਲਾ ਸਿਖਾਉਣ ਲਈ ਬਹੁਤ ਧੰਨਵਾਦ।

ਤੁਹਾਡੀ ਵੱਡੀ ਭੈਣ ਤੇ ਛੋਟੀ ਭੈਣ

-ਜੀਤ ਕੌਰ

# ਤਤਕਰਾ

ਮੈਂ ਇੱਕ ਚਿੱਤਰਕਾਰ ਹਾਂ । ਇੱਕ ਜਵਾਨ ਔਰਤ ਮੇਰੇ ਕੋਲ ਰਹਿੰਦੀ ਹੈ। ਪਰ ਮੈਂ ਉਸ ਨੂੰ ਪਿਆਰ ਨਹੀਂ ਕਰਦਾ । ਇੱਕ ਔਰਤ ਜੋ ਮੇਰੇ ਕੋਲ ਰਹਿਣਾ ਚਾਹੁੰਦੀ ਹੈ, ਮੈਨੂੰ ਪਿਆਰ ਕਰਦੀ ਹੈ, ਉਹ ਮੇਰੇ ਕੋਲ ਰਹਿ ਨਹੀਂ ਸਕਦੀ। ਸਮਾਜ ਇਸ ਦੀ ਇਜਾਜ਼ਤ ਨਹੀਂ ਦਿੰਦਾ। ਇੱਕ ਔਰਤ ਅਜਿਹੀ ਵੀ ਹੈ, ਜਿਸ ਨੂੰ ਮੈਂ ਪਿਆਰ ਕਰਦਾ ਹਾਂ। ਉਹ ਸ਼ਾਇਦ ਮੇਰੇ ਕੋਲ ਕਦੇ ਵੀ ਰਹਿਣਾ ਨਹੀਂ ਚਾਹੇਗੀ। ਪਰ ਮੈਂ ਸੱਚਮੁੱਚ ਇਹ ਚਾਹੁੰਦਾ ਹਾਂ ਕਿ ਇਹ ਤਿੰਨੇ ਔਰਤਾਂ ਮੇਰੇ ਕੋਲ ਰਹਿਣ। ਅਸੀਂ ਇੱਕ ਘਰ ਵਿੱਚ ਰਹੀਏ।

ਪਰ, ਮੈਂ ਇਹ ਸਭ ਗੱਲਾਂ ਕਦੇ ਕਿਸੇ ਨਾਲ ਸਾਂਝੀਆਂ ਨਹੀਂ ਕਰਦਾ। ਮੈਂ ਜੋ ਵੀ ਕਿਸੇ ਦੇ ਸਾਹਮਣੇ ਨਹੀਂ ਕਹਿ ਸਕਦਾ ਅਤੇ ਜੋ ਵੀ ਮੈਨੂੰ ਕਿਤੇ ਵੀ ਚੰਗਾ ਪੜ੍ਹਨ ਨੂੰ ਵੀ ਮਿਲਦਾ ਹੈ। ਆਪਣੀ ਡਾਇਰੀ ਵਿੱਚ ਉਤਾਰ ਲੈਂਦਾ ਹਾਂ। ਇਹ ਡਾਇਰੀ ਮੇਰਾ ਖਜ਼ਾਨਾ ਹੈ। ਮੈਨੂੰ ਇਸ ਤਰ੍ਹਾਂ ਡਾਇਰੀ ਲਿਖਣ ਨਾਲ ਅਤੇ ਫੇਰ ਇਸ ਨੂੰ ਪੜ੍ਹਨ ਨਾਲ ਸਵਰਗ ਵਰਗੀ ਸ਼ਾਂਤੀ ਮਿਲਦੀ ਹੈ। ਜਿਸ ਦੀ ਅਸੀਂ ਸਿਰਫ਼ ਕਲਪਨਾ ਹੀ ਕਰ ਸਕਦੇ ਹਾਂ। ਕਿਸੇ ਨਾਲ ਵੀ ਗੱਲ ਕਰਦੇ ਸਮੇਂ ਮੈਂ ਇਹੋ ਝੂਠ ਬੋਲਦਾ ਹਾਂ ਕਿ ਮੇਰੀ ਜ਼ਿੰਦਗੀ ਵਿੱਚ ਪਿਆਰ ਵਰਗਾ ਕੁਝ ਨਹੀਂ ਹੈ। ਮੈਂ ਇਸ ਚੀਜ਼ ਬਾਰੇ ਨਹੀਂ ਜਾਣਦਾ ਤੇ ਮੇਰੀ ਜ਼ਿੰਦਗੀ ਵਿੱਚ ਕੁੜੀਆਂ ਦੀ ਕੋਈ ਥਾਂ ਨਹੀਂ। ਮੈਂ ਪਤਾ ਨਹੀਂ ਕਿਉਂ ਆਪਣਾ ਸੱਚ ਕਬੂਲ ਨਹੀਂ ਕਰ ਸਕਦਾ। ਇਹ ਮੇਰਾ ਸੁਭਾਅ ਹੈ। ਮੈਂ ਇਸ ਨੂੰ ਬਦਲ ਨਹੀਂ ਸਕਦਾ।

03-11-2014

...1

# ਏਵਰੀਥਿੰਗ ਇਜ ਨੇਕਡ

---

ਆਈ ਐਮ ਪ੍ਰੈਗਨੈਂਟ
ਹਾਂ, ਮੈਂ ਮਾਇਰਾ ਹਾਂ
ਮਾਇਰਾ ਮਤਲਬ ਬਿਊਟੀਫੁਲ
ਪਰ ਤੁਸੀਂ ਇਹ ਵੀ ਸੋਚ ਸਕਦੇ ਹੋ
ਕਿ ਮਾਇਰਾ ਸ਼ਬਦ ਦਾ ਅਰਥ ਇਹ ਹੋਵੇਗਾ :
'ਆਈ ਐਮ ਪ੍ਰੈਗਨੈਂਟ'
ਕਿਉਂਕਿ ਮਨੁੱਖ ਹਰ ਚੀਜ਼ ਦੇ ਅਰਥ
ਆਪਣੇ ਹਿਸਾਬ ਨਾਲ ਸੋਚਦਾ ਹੈ

ਨੋ, ਨੋ
ਯੂ ਆਰ ਪ੍ਰੈਗਨੈਂਟ
ਕੀ ਤੁਹਾਡੇ ਅੰਦਰ ਸੁਪਨੇ ਨਹੀਂ ਬਣਦੇ ?
ਕੀ ਤੁਹਾਡੇ ਅੰਦਰੋਂ ਇੱਛਾਵਾਂ ਜਨਮ ਨਹੀਂ ਲੈਂਦੀਆਂ ?
ਕੀ ਤੁਹਾਡੇ ਅੰਦਰ ਖਿਆਲ ਨਹੀਂ ਹਿੱਲਦੇ ?
ਹਰ ਸਖਸ਼ ਦੇ ਅੰਦਰ ਕੁਝ ਬਣਦਾ ਹੈ
ਜਨਮਦਾ ਹੈ
ਏਵਰੀ ਵਨ ਇਜ਼ ਪ੍ਰੈਗਨੈਂਟ
.....ਮਾਇਰਾ

ਇਸੇ ਤਰ੍ਹਾਂ ਦੀਆਂ ਕਵਿਤਾਵਾਂ ਲਿਖਦੀ ਬਹੁਤ ਖ਼ੂਬਸੂਰਤ ਕੁੜੀ, ਇਸ ਚਿੱਤਰਕਾਰ ਦੇ ਖਿਆਲਾਂ ਦਾ ਹਿੱਸਾ ਹੈ । ਜੋ ਉਸ ਦੇ ਬਾਰੇ ਰੋਜ਼ ਜਾਂ ਕੁਝ ਦਿਨਾਂ ਦੇ ਵਕਫ਼ੇ ਬਾਅਦ ਆਪਣੀ ਡਾਇਰੀ ਵਿੱਚ ਕੁਝ ਨਾ ਕੁਝ ਲਿਖਦਾ ਹੈ ਤੇ ਉਸ ਬਾਰੇ ਜੋ ਵੀ ਉਹ ਸੋਚਦਾ ਹੈ ਜਾਂ ਉਸ ਕੁੜੀ ਦਾ ਲਿਖਿਆ ਪੜ੍ਹਦਾ ਹੈ ਅਤੇ ਉਸ ਨਾਲ ਕੀਤੀ ਹਰ ਗੱਲਬਾਤ, ਸਭ ਕੁਝ ਆਪਣੀ ਡਾਇਰੀ ਵਿੱਚ ਉਤਾਰ ਲੈਂਦਾ ਹੈ।

ਇਹ ਬਹੁਤ ਸੋਹਣਾ ਸ਼ਹਿਰ ਹੈ। ਚਾਰੇ ਪਾਸਿਆਂ ਤੋਂ ਬਹੁਤ ਹਰਿਆਲੀ ਅਤੇ ਛੋਟੇ-ਛੋਟੇ ਪਿੰਡਾਂ ਨਾਲ ਘਿਰਿਆ ਹੋਇਆ। ਇਸ ਸ਼ਹਿਰ ਵਿੱਚ ਇੱਕ ਬਹੁਤ ਵੱਡੇ ਤੇ ਸੋਹਣੇ ਘਰ ਵਿੱਚ ਇੱਕ ਪੇਸ਼ੇਵਰ ਤੇ ਕਾਫ਼ੀ ਮਸ਼ਹੂਰ ਚਿੱਤਰਕਾਰ ਰਹਿੰਦਾ ਹੈ। ਇਹ ਆਦਮੀ ਆਮ ਲੋਕਾਂ ਵਰਗਾ ਨਹੀਂ ਹੈ। ਇਹ ਅਖ਼ਬਾਰ ਨੂੰ ਹਮੇਸ਼ਾ ਪੁੱਠੇ ਪਾਸਿਓਂ ਪੜ੍ਹਨਾ ਸ਼ੁਰੂ ਕਰਦਾ ਹੈ। ਪਹਿਲਾਂ ਆਖਰੀ ਪੰਨਾ ਪੜ੍ਹਦਾ ਹੈ। ਸਵੇਰ ਦੀ

ਚਾਹ ਆਪ ਬਣਾਉਂਦਾ ਹੈ। ਭਾਵੇਂ ਕਿ ਇਸ ਦੀ ਪਤਨੀ ਇਸ ਲਈ ਚਾਹ ਬਣਾਉਣਾ ਚਾਹੁੰਦੀ ਹੈ।

ਇਸ ਆਦਮੀ ਨੂੰ ਸਿਰਫ਼ ਸ਼ਾਂਤੀ ਚਾਹੀਦੀ ਹੈ। ਇਹ ਇਕੱਲਾ, ਚੁੱਪ ਅਤੇ ਸ਼ਾਂਤ ਰਹਿਣਾ ਪਸੰਦ ਕਰਦਾ ਹੈ। ਇਸ ਨੂੰ ਕਿਸੇ ਗੱਲ ਦੀ ਖ਼ੁਸ਼ੀ ਨਹੀਂ ਹੁੰਦੀ, ਨਾ ਹੀ ਇਹ ਕਦੇ ਉਦਾਸ ਹੁੰਦਾ ਹੈ। ਇਸਦੀ ਪਤਨੀ ਇਸ ਨੂੰ ਪੱਥਰ ਦਿਲ ਆਦਮੀ ਆਖਦੀ ਹੈ। ਇਸਦੀ ਇੱਕ ਦੋਸਤ ਹੈ। ਉਹ ਮੈਨਿਸ਼ ਗਰਲ ਹੈ । ਉਹ ਜਵਾਨ ਕੁੜੀ ਹੈ, ਜੋ ਹਾਲੇ ਵਿਆਹੀ ਨਹੀਂ। ਉਹ ਮੁੰਡਿਆਂ ਵਾਲੇ ਕੱਪੜੇ ਪਾਉਂਦੀ ਹੈ ਅਤੇ ਹਮੇਸ਼ਾ ਕਿਤੇ ਵੀ ਆਉਂਦੀ ਜਾਂਦੀ ਇੱਕ ਕੁੜੀ ਨੂੰ ਆਪਣੇ ਨਾਲ ਰੱਖਦੀ ਹੈ। ਉਹ ਕਾਲਜ ਵਿੱਚ ਪੜ੍ਹਦੀ ਅਤੇ ਹੋਸਟਲ ਵਿੱਚ ਰਹਿੰਦੀ ਹੈ। ਉਹ ਕਦੇ ਇਕੱਲੀ ਨਹੀਂ ਸੌਂਦੀ, ਉਸ ਨੂੰ ਹਮੇਸ਼ਾ ਇੱਕ ਕੁੜੀ ਆਪਣੇ ਨਾਲ ਸੌਣ ਲਈ ਚਾਹੀਦੀ ਹੈ। ਉਹ ਕਿਤੇ ਨਾ ਕਿਤੇ ਧੁਰ ਅੰਦਰੋਂ ਆਪਣੇ ਆਪ ਨੂੰ ਮੁੰਡਾ ਮਹਿਸੂਸ ਕਰਦੀ ਹੈ। ਇਸ ਚਿੱਤਰਕਾਰ ਦੇ ਅਜੀਬ ਦੋਸਤਾਂ ਵਿੱਚੋਂ ਇੱਕ ਅਜਿਹਾ ਵੀ ਹੈ, ਜੋ ਇੱਕ ਅਜੀਬ ਬਿਮਾਰੀ ਦਾ ਸ਼ਿਕਾਰ ਹੈ। ਉਹ ਆਪਣਾ ਪਿਸ਼ਾਬ ਪੀਂਦਾ ਹੈ। ਇਸ ਭੈੜੀ ਆਦਤ ਨੂੰ ਛੱਡਣ ਲਈ ਉਹ ਪਿਛਲੇ ਇੱਕ ਸਾਲ ਤੋਂ ਟਰੀਟਮੈਂਟ ਲੈ ਰਿਹਾ ਹੈ। ਪਰ ਉਸ ਦੀ ਇਸ ਬਿਮਾਰੀ ਬਾਰੇ ਉਸ ਦੇ ਡਾਕਟਰ ਅਤੇ ਇਸ ਚਿੱਤਰਕਾਰ ਤੋਂ ਬਿਨਾਂ ਕਿਸੇ ਨੂੰ ਵੀ ਪਤਾ ਨਹੀਂ। ਇਸ ਦਾ ਇੱਕ ਅਜਿਹਾ ਦੋਸਤ ਵੀ ਹੈ, ਜਿਸ ਨੂੰ ਬੋਲਣ ਦਾ ਦੌਰਾ ਪੈਂਦਾ ਹੈ। ਉਹ ਦੋ-ਦੋ ਘੰਟੇ ਲਗਾਤਾਰ ਬੋਲਦਾ ਰਹਿੰਦਾ ਹੈ। ਇੱਕ ਗੱਲ ਨੂੰ ਪੰਜ ਜਾਂ ਛੇ ਵਾਰ ਦੁਹਰਾਉਂਦਾ ਹੈ।

ਅਜਿਹੇ ਅਜੀਬ ਲੋਕਾਂ ਵਿੱਚ ਘਿਰਿਆ ਹੋਇਆ ਇਹ ਚਿੱਤਰਕਾਰ, ਇਹਨਾਂ ਲੋਕਾਂ ਬਾਰੇ ਕਦੇ ਨਹੀਂ ਸੋਚਦਾ। ਉਹ ਬਹੁਤ ਘੱਟ ਸੋਚਦਾ ਹੈ ਅਤੇ ਆਮ ਤੌਰ 'ਤੇ ਉਸ ਦੇ ਦਿਮਾਗ ਵਿੱਚ ਉਸ ਦੀ ਇੱਕ ਹੀ ਦੋਸਤ ਦਾ ਖਿਆਲ ਰਹਿੰਦਾ ਹੈ । ਉਹ ਹੈ, ਮਾਇਰਾ, ਜੋ ਉਸ ਦੀ ਫੇਸਬੁੱਕ ਫਰੈਂਡ ਹੈ।

ਇਹ ਚਿੱਤਰਕਾਰ ਚਾਹੁੰਦਾ ਹੈ ਕਿ ਉਸ ਦੀ ਪਤਨੀ ਉਸ ਦੀ ਡਾਇਰੀ ਨੂੰ ਕਦੇ ਨਾ ਪੜ੍ਹੇ। ਕਿਉਂਕਿ ਡਾਇਰੀ ਵਿੱਚ ਉਹ ਸਭ ਕੁਝ ਤਕਰੀਬਨ ਮਾਇਰਾ ਬਾਰੇ ਹੀ ਲਿਖਦਾ ਹੈ:-

ਕਿਸੇ ਵੀ ਥਾਂ ਤੇ ਕਿਸੇ ਕੁੜੀ ਜਾਂ ਔਰਤ ਦੀ ਹਾਜ਼ਰੀ ਉਸ ਜਗ੍ਹਾ ਨੂੰ ਇੱਕ ਵੱਖਰੀ ਰੌਣਕ ਨਾਲ ਭਰ ਦਿੰਦੀ ਹੈ। ਜੇਕਰ ਉਹ ਖ਼ੂਬਸੂਰਤ ਹੋਵੇ ਤਾਂ ਇਹ ਉਸ ਤੋਂ ਵੀ ਵੱਡੀ ਗੱਲ ਹੈ। ਬਸ਼ਰਤੇ ਉਹ ਤੁਹਾਡੀ ਭੈਣ ਜਾਂ ਧੀ ਨਾ ਹੋਵੇ। ਵੈਸੇ ਖ਼ੂਬਸੂਰਤੀ ਦੁਨੀਆਂ ਵਿੱਚ ਹਰ ਜਗ੍ਹਾ 'ਤੇ ਹੈ, ਧਰਤੀ ਦੇ ਹਰ ਹਿੱਸੇ 'ਤੇ ਅਸਮਾਨ ਦੇ ਵਿੱਚ ਵੀ। ਤੁਸੀਂ ਕਿਸੇ ਵੀ ਮੁਹੱਲੇ ਜਾਂ ਗਲੀ ਵਿੱਚ ਚਲੇ ਜਾਣਾ, ਉਥੇ ਬਹੁਤ ਬੱਚੇ ਮਿਲ ਜਾਣਗੇ, ਕੁਝ ਠੀਕ ਠਾਕ ਲੱਗਣ ਵਾਲੇ ਆਦਮੀ ਮਿਲ ਜਾਣਗੇ, ਪਰ ਉਥੇ ਘੱਟੋ-ਘੱਟ ਇੱਕ ਔਰਤ ਜਾਂ ਕੁੜੀ ਅਜਿਹੀ ਜ਼ਰੂਰ ਮਿਲ ਜਾਵੇਗੀ ਜੋ ਖ਼ੂਬਸੂਰਤ ਹੋਵੇਗੀ।

ਕੁਦਰਤ ਨੇ ਮੇਰੇ ਨਾਲ ਵੀ ਥੋੜ੍ਹੀ ਜਿਹੀ ਲਿਹਾਜ਼ ਕੀਤੀ ਹੈ । ਮੇਰੀ ਇੱਕ ਫੇਸਬੁੱਕ ਫਰੈਂਡ ਹੈ : ਮਾਇਰਾ । ਬਹੁਤ ਖ਼ੂਬਸੂਰਤ ਹੈ। ਮੈਂ ਮਾਇਰਾ ਬਾਰੇ ਹਾਲੇ ਬਹੁਤਾ ਨਹੀਂ ਜਾਣਦਾ। ਇਹ ਪੰਜਾਬੀ ਕੁੜੀ ਹੈ। ਭਾਵੇਂ ਪੰਜਾਬੀ ਕੁੜੀਆਂ ਦੇ ਅਜਿਹੇ ਨਾਮ ਨਹੀਂ ਹੁੰਦੇ। ਪਰ ਲੋਕ ਫੇਸਬੁੱਕ ਤੇ ਇਸ ਤਰ੍ਹਾਂ ਦੇ ਅਜੀਬੋ -ਗਰੀਬ ਨਾਮ 'ਤੇ ਅਕਾਊਂਟ ਬਣਾ ਲੈਂਦੇ ਹਨ। ਵੈਸੇ ਜ਼ਿੰਦਗੀ ਦੇ ਇਸ ਸਮੇਂ ਵਿੱਚ, ਇਸ ਗੱਲ ਦਾ ਮੈਂ ਓਨਾ ਸੁਆਦ ਨਹੀਂ ਲੈ ਸਕਦਾ ਜਿਨ੍ਹਾਂ ਜਵਾਨ ਹੁੰਦੇ ਲੋਕ ਸਿਰਫ਼ ਕਿਸੇ ਕੁੜੀ ਦੇ ਦੋਸਤ ਹੋਣ ਨਾਲ ਭਰੇ-ਭਰੇ ਮਹਿਸੂਸ ਕਰਦੇ ਹਨ। ਭਾਵੇਂ ਮੈਂ ਬੁੱਢਾ ਨਹੀਂ ਹਾਂ। ਪਰ ਪਿਛਲੇ ਪੰਦਰਾਂ ਸਾਲਾਂ ਵਿੱਚ ਜੋ ਹੁੰਦਾ ਰਿਹਾ ਉਸ ਨੇ ਮੇਰੇ ਲਈ ਖ਼ੂਬਸੂਰਤੀ ਅਤੇ ਔਰਤ ਜਾਂ ਕੁੜੀ ਦੇ ਅਰਥ ਬਦਲ ਦਿੱਤੇ ਹਨ। ਆਮ ਤੌਰ 'ਤੇ ਮੈਂ ਕਿਸੇ ਨੂੰ ਵੀ ਮਿਲਣਾ ਪਸੰਦ ਨਹੀਂ ਕਰਦਾ ਨਾ ਹੀ ਮੈਂ ਇਹ ਚਾਹੁੰਦਾ ਹਾਂ ਕਿ ਕੋਈ ਵੀ ਮੇਰੇ ਕੋਲ ਘਰ ਮੈਨੂੰ ਮਿਲਣ ਆਵੇ। ਪਰ ਇਸ ਕੁੜੀ ਨੂੰ ਮਿਲਣ ਬਾਰੇ ਕਈ ਵਾਰ ਖ਼ਿਆਲ ਆਉਂਦਾ ਰਹਿੰਦਾ ਹੈ। ਕਈ ਵਾਰ ਉਹ ਅਜਿਹਾ ਕੁਝ ਨਾ ਕੁਝ ਕਰਦੀ ਹੈ, ਜਿਸ ਤੋਂ ਉਸ ਨੂੰ ਮਿਲਣ ਬਾਰੇ ਖਿਆਲ ਸਤਾਉਣ ਲਗਦਾ ਹੈ। ਉਸ ਨੇ ਇੱਕ ਦਿਨ ਆਪਣੀ ਕਿਤਾਬ ਪੜ੍ਹਦੀ ਦੀ ਫੋਟੋ ਫੇਸਬੁੱਕ 'ਤੇ ਪੋਸਟ ਕੀਤੀ ਸੀ। ਉਹ ਸਿਰਫ਼ ਹੱਥ ਦੀ ਫੋਟੋ ਸੀ। ਖੁੱਲ੍ਹੀ ਕਿਤਾਬ 'ਤੇ ਹੱਥ ਰੱਖਿਆ ਹੋਇਆ ਸੀ। ਹੱਥ ਦਾ ਰੰਗ ਬਹੁਤ ਗੋਰਾ ਸੀ। ਪਤਲੀਆਂ ਲੰਮੀਆਂ ਉਂਗਲਾਂ। ਇਹ ਹੱਥ ਬਿਲਕੁਲ ਉਹੀ ਹੱਥ ਸੀ ; ਜਿਸ ਨੂੰ ਜੋਤਿਸ਼ੀ 23 ਨੰਬਰ ਹੱਥ ਆਖਦੇ ਹਨ। ਇਸ ਕਿਸਮ ਦੇ ਹੱਥ ਬੜੇ ਸੋਹਣੇ ਹੁੰਦੇ ਹਨ। ਇੱਕ ਦਿਨ ਉਸ ਨੇ ਆਪਣੀ ਪਿਕ ਵੀ ਪੋਸਟ ਕੀਤੀ ਪਰ ਇੱਕ ਵੀ ਲਾਈਕ ਆਉਣ ਤੋਂ ਪਹਿਲਾਂ ਡਿਲੀਟ ਕਰ ਦਿੱਤੀ ਸੀ। ਪਰ ਮੈਂ ਵੇਖ ਲਈ ਸੀ। ਗੋਰਾ ਰੰਗ, ਤਿੱਖੇ ਨੈਣ ਨਕਸ਼, ਚੌੜਾ ਮੱਥਾ, ਤਿੱਖੀ ਠੋਡੀ, ਲੰਮੀ ਗਰਦਨ, ਸਭ ਮੁਕੰਮਲ। ਮੈਂ ਅਕਸਰ ਉਸ ਦੀ ਸ਼ਕਲ ਭੁੱਲ ਜਾਂਦਾ ਹਾਂ। ਫਿਰ ਯਾਦ ਕਰਨ ਦੀ ਕੋਸ਼ਿਸ਼ ਕਰਦਾ ਹਾਂ। ਮੈਨੂੰ ਉਸ ਨੂੰ ਮਿਲਣ ਦੀ ਇੱਛਾ ਕਦੇ ਕਦੇ ਬਹੁਤ ਤੰਗ ਕਰਦੀ ਹੈ।

ਇੱਕ ਦਿਨ ਸਾਡੇ ਇੱਕ ਮਿਊਚਲ ਫਰੈਂਡ ਨੇ ਮੈਨੂੰ ਦੱਸਿਆ ਕਿ ਉਸ ਕੁੜੀ ਨਾਲ ਕਾਫ਼ੀ ਸਮਾਂ ਪਹਿਲਾਂ ਰੇਪ ਹੋਇਆ ਸੀ। ਕਿਉਂਕਿ ਮੈਂ ਹਰ ਕੁੜੀ ਨੂੰ ਸਤਿਕਾਰ ਨਾਲ ਹੀ ਸੰਬੋਧਤ ਹੁੰਦਾ ਹਾਂ ਜਾਂ ਭੈਣ ਆਖਦਾ ਹਾਂ। ਸਾਡੇ ਮਿਊਚਲ ਫਰੈਂਡ ਨੇ ਹੀ ਮੈਨੂੰ ਕਿਹਾ ਸੀ ਕਿ ਇਸ ਨੂੰ ਭੈਣ ਨਾ ਕਹਿਣਾ। ਇਸ ਗੱਲ ਬਾਤ ਵਿੱਚ ਹੀ ਮੈਨੂੰ ਉਸ ਨਾਲ ਹੋਏ ਰੇਪ ਬਾਰੇ ਪਤਾ ਲੱਗਿਆ। ਉਸ ਦੇ ਕਹਿਣ ਦਾ ਮਤਲਬ ਸੀ ਕਿ ਇਸ ਕੁੜੀ ਨੂੰ ਇਸ ਕਰਕੇ ਭੈਣ ਨਹੀਂ ਕਿਹਾ ਜਾ ਸਕਦਾ ਕਿਉਂਕਿ ਇਸ ਨਾਲ ਰੇਪ ਹੋਇਆ ਸੀ। ਬਹੁਤ ਲੋਕ ਅਜੀਬ ਗੱਲਾਂ ਕਰਦੇ ਹਨ। ਮੈਨੂੰ ਇਸ ਤਰ੍ਹਾਂ ਲੱਗਿਆ ਕਿ ਜਿਵੇਂ ਉਸ ਨੇ ਕਿਹਾ ਹੋਵੇ ਕਿ ਕਿਸੇ ਕੁੜੀ ਨੂੰ ਭੈਣ ਕਹਿਣ ਲਈ ਵੀ ਕੋਈ ਟਰਮਜ਼ ਐਂਡ ਕੰਡੀਸ਼ਨ ਹਨ। ਜਿਵੇਂ ਕਹਿ ਸਕਦੇ ਹਾਂ ਜੋ ਕੁੜੀ ਲਕਸ ਸਾਬਣ ਨਾਲ ਨਹਾਉਂਦੀ ਹੋਵੇ ਤੇ ਨਿਗ੍ਹਾ ਨੀਵੀਂ ਰੱਖਦੀ ਹੋਵੇ ਸਿਰਫ਼ ਉਸੇ ਨੂੰ ਹੀ ਭੈਣ

ਕਿਹਾ ਜਾ ਸਕਦਾ ਹੈ ਜਾਂ ਅਜਿਹੀਆਂ ਹੀ ਕੁਝ ਸ਼ਰਤਾਂ। ਮੈਂ ਫਿਰ ਤੋਂ ਮਾਇਰਾ ਨੂੰ ਮਿਲਣ ਬਾਰੇ ਸੋਚਣ ਲੱਗਿਆ। ਮੇਰੀ ਸਵੇਰ ਹਰ ਰੋਜ਼ ਫੇਸਬੁੱਕ 'ਤੇ ਮਾਇਰਾ ਦੀ ਪੋਸਟ ਪੜ੍ਹਨ ਨਾਲ ਹੀ ਸ਼ੁਰੂ ਹੁੰਦੀ ਹੈ। ਉਹ ਅਜੀਬ ਤਰ੍ਹਾਂ ਦੀਆਂ ਗੱਲਾਂ ਫੇਸਬੁੱਕ ਤੇ ਆਪਣੀ ਟਾਈਮਲਾਈਨ 'ਤੇ ਪੋਸਟ ਕਰਦੀ ਹੈ। ਬੇਬਾਕ ਸ਼ਬਦ। ਜਿਨ੍ਹਾਂ ਵਿੱਚੋਂ ਕਈ ਵਾਰ ਨਿਡਰਤਾ ਝਲਕਦੀ ਹੈ। ਕਈ ਵਾਰ ਡਰ ਜਾਂ ਬੇਸ਼ਰਮੀ । ਜਿਸ ਦਿਨ ਉਹ ਕੋਈ ਪੋਸਟ ਨਹੀਂ ਕਰਦੀ ਮੇਰੇ ਮਨ ਵਿੱਚ ਇੱਕ ਲਾਈਨ ਆਉਂਦੀ ਹੈ। 'ਅੱਜ ਫੇਸਬੁੱਕ 'ਤੇ ਚੰਦ ਨਹੀਂ ਚੜ੍ਹਿਆ।' ਉਹ ਆਪਣੇ ਸ਼ਬਦ ਪੋਸਟ ਕਰਨ ਲੱਗੀ ਲਿਖਦੀ ਹੈ : ਥੌਟ ਆਫ ਦਾ ਡੇ, ਲਾਈਨਜ਼ ਆਫ ਦਾ ਡੇ, ਟਰੁੱਥ ਆਫ ਦਾ ਡੇ, ਬਲੱਡ ਆਫ਼ ਦਾ ਟਾਈਮ, ਨੇਕਡ ਟਰੁੱਥ ਅਤੇ ਹੋਰ ਅਜਿਹਾ ਕੁਝ ਜੋ ਕਈ ਵਾਰ ਅਜੀਬ ਲਗਦਾ ਹੈ।

ਕੱਲ੍ਹ ਉਸ ਨੇ ਇੱਕ ਪੋਇਮ ਪੋਸਟ ਕੀਤੀ :

ਕਮ ਆਨ
ਆ ਜਾਓ, ਆਓ ਮੇਰੇ ਕੋਲ
ਮੈਂ ਕੱਪੜੇ ਉਤਾਰ ਦਿੱਤੇ ਹਨ
ਪੂਰੇ ਦੇ ਪੂਰੇ, ਬਿਲਕੁਲ ਸਾਰੇ
ਮੇਰੇ ਨੰਗੇ ਸਰੀਰ 'ਤੇ ਕਵਿਤਾ ਲਿਖੋ
ਆਪਣਾ ਕਨੂੰਨ ਲਿਖੋ
ਤੁਹਾਨੂੰ ਨਹੀਂ ਪਤਾ
ਜਿਹੜੇ ਸ਼ਬਦ ਪਹਿਲਾਂ, ਕਿਸੇ ਬੇਦੋਸ਼ੇ ਦੇ ਲਹੂ ਨਾਲ
ਕਿਤੇ ਵੀ ਲਿਖੇ ਜਾਂਦੇ ਹਨ
ਉਹੀ ਕਾਲੇ ਅੱਖਰਾਂ ਵਿੱਚ ਕਨੂੰਨ ਬਣਦੇ ਹਨ
ਤੁਸੀਂ ਕਲਮਾਂ ਲੈ ਕੇ ਆਉਣਾ
ਸਿਆਹੀ ਦੀ ਜ਼ਰੂਰਤ ਨਹੀਂ
ਬੱਸ ਕਲਮਾਂ ਤਿੱਖੀਆਂ ਹੋਣ
ਬਹੁਤ ਤਿੱਖੀਆਂ
ਤੇ ਤੁਸੀਂ ਲਿਖਦੇ ਜਾਣਾ
ਜਦੋਂ ਮੇਰੇ ਪਿੰਡੇ ਵਿੱਚ ਕਲਮ ਖੁੱਭੇਗੀ
ਮੇਰਾ ਸਿੰਮਦਾ ਹੋਇਆ ਲਹੂ ਤੁਹਾਡੇ ਸ਼ਬਦਾਂ ਨੂੰ ਅਕਾਰ ਦੇਵੇਗਾ
ਆ ਜਾਓ, ਮੈਂ ਨੰਗੀ ਹਾਂ ।
..ਮਾਇਰਾ

ਉਸ ਦੀਆਂ ਇਸ ਤਰ੍ਹਾਂ ਦੀਆਂ ਕਵਿਤਾਵਾਂ ਮੈਨੂੰ ਹਮੇਸ਼ਾ ਬਹੁਤ ਸਵਾਲਾਂ ਨਾਲ ਭਰ ਦਿੰਦੀਆਂ ਹਨ। ਵੈਸੇ ਮੇਰਾ ਉਸ ਨਾਲ ਕੋਈ ਸਬੰਧ ਨਹੀਂ, ਪਰ ਕਿਸੇ ਬਾਰੇ ਸੋਚਣ ਲਈ ਏਨਾ ਹੀ ਕਾਫ਼ੀ ਹੁੰਦਾ ਹੈ ਕਿ ਉਹ ਕੁੜੀ ਹੋਵੇ ਤੁਹਾਡੀ ਦੋਸਤ

ਹੋਵੇ ਤੇ ਫਿਰ ਸੋਹਣੀ ਵੀ ਹੋਵੇ। ਮੈਂ ਹਮੇਸ਼ਾ ਇਸ ਤਾਕ ਵਿੱਚ ਰਹਿੰਦਾ ਹਾਂ ਕਿ ਉਸ ਨਾਲ ਕਿਸੇ ਬਹਾਨੇ ਗੱਲ ਕਰਾਂ ਪਰ ਕਿੱਥੋਂ ਸ਼ੁਰੂ ਹੋਵੇ, ਇਹ ਪਤਾ ਨਹੀਂ ਲਗਦਾ। ਇੱਕ ਦਿਨ ਉਸ ਦਾ ਮੈਸੇਜ ਆਇਆ। ਉਸ ਨਾਲ ਗੱਲਬਾਤ ਕਰਨ ਲਈ, ਮੇਰੇ ਲਈ ਇਹ ਵਧੀਆ ਮੌਕਾ ਸੀ। ਉਸ ਨੇ ਲਿਖਿਆ 'ਤੁਸੀਂ ਸਾਹਿਤਕਾਰ ਵੀ ਹੋ ?' ਮੈਂ ਕਿਹਾ 'ਨਹੀਂ' ਉਸ ਨੇ ਜਵਾਬ ਦਿੱਤਾ 'ਚੰਗੀ ਗੱਲ ਹੈ, ਮੈਂ ਇਹੋ ਚਾਹੁੰਦੀ ਸੀ ਕਿ ਮੈਂ ਕਿਸੇ ਮਨੁੱਖ ਨਾਲ ਗੱਲ ਕਰਾਂ।' ਮੈਂ ਉਸ ਨੂੰ ਕਿਹਾ ਤੁਸੀਂ ਤਾਂ ਆਪ ਸਾਹਿਤਕਾਰ ਹੋ, ਤੁਸੀਂ ਕਵਿਤਾ ਲਿਖਦੇ ਹੋ। ਉਸ ਨੇ ਕਿਹਾ 'ਮੈਨੂੰ ਦੁਬਾਰਾ ਕਦੇ ਸਾਹਿਤਕਾਰ ਜਾਂ ਲੇਖਕ, ਕਵੀ ਸ਼ਬਦ ਨਾਲ ਸੰਬੋਧਿਤ ਨਾ ਕਰਨਾ, ਮੈਨੂੰ ਬੁਰਾ ਲਗਦਾ ਹੈ।' ਮੈਂ ਕਿਹਾ ਤੁਸੀ ਫਿਰ ਕਵਿਤਾ ਕਿਉਂ ਲਿਖਦੇ ਹੋ ? ਉਸ ਨੇ ਕਿਹਾ "ਮੈਂ ਸਿਰਫ਼ ਲਿਖਦੀ ਹਾਂ ਜੇ ਤੁਸੀ ਇਸ ਨੂੰ ਕਵਿਤਾ ਮੰਨਦੇ ਹੋ ਤਾਂ ਮੈਂ ਕੀ ਕਰ ਸਕਦੀ ਹਾਂ" ਮੈਂ ਆਪਣੀ ਗੱਲ ਸਹੀ ਸਾਬਤ ਕਰਨਾ ਚਾਹੁੰਦਾ ਸੀ। ਮੈਂ ਕਿਹਾ ਕਿ ਸਾਹਿਤਕਾਰ ਤਾਂ ਮਹਾਨ ਲੋਕ ਹੁੰਦੇ ਹਨ। ਉਹ ਕਹਿੰਦੀ "ਹੁੰਦੇ ਹੋਣਗੇ, ਪਰ ਤੁਹਾਨੂੰ ਇਹ ਨਹੀਂ ਪਤਾ ਸ਼ਾਇਦ ਕਿ ਬਹੁਤੇ ਮਹਾਨ ਲੋਕ ਆਪਣੀ ਮਹਾਨਤਾ ਵਿੱਚ ਹੀ ਡੁੱਬ ਕੇ ਮਰ ਜਾਂਦੇ ਹਨ।"

ਮਾਇਰਾ ਆਮ ਤੌਰ 'ਤੇ ਭੇਜੇ ਗਏ ਮੈਸੇਜਸ ਦਾ ਜਵਾਬ ਨਹੀਂ ਦਿੰਦੀ। ਉਹ ਬਸ ਮੈਸੇਜ ਪੜ੍ਹ ਲੈਂਦੀ ਹੈ। ਇਹ ਜ਼ਰੂਰ ਮੈਸੇਜ ਭੇਜਣ ਵਾਲਿਆਂ ਨੂੰ ਬੁਰਾ ਲਗਦਾ ਹੋਵੇਗਾ। ਉਹ ਇਹਨਾਂ ਸਭ ਗੱਲਾਂ ਦੇ ਜਵਾਬ ਅਗਲੇ ਦਿਨ ਆਪਣੀ ਫੇਸਬੁੱਕ / ਟਾਈਮ ਲਾਈਨ ਤੇ ਕਿਸੇ ਕਵਿਤਾ ਜਾਂ ਕਹਾਣੀ ਦੇ ਰੂਪ ਵਿੱਚ ਪੋਸਟ ਕਰਦੀ ਹੈ। ਪਰ ਕੱਲ੍ਹ ਉਸ ਨੇ ਮੇਰੇ ਮੈਸੇਜ ਦਾ ਜਵਾਬ ਦੇ ਦਿੱਤਾ ਸੀ। ਜਿਸ ਜਵਾਬ ਨੂੰ ਪੜ੍ਹ ਕੇ ਮੈਂ ਨਿਰ-ਉੱਤਰ ਹੋ ਗਿਆ। ਮੈਂ ਉਸ ਨੂੰ ਪੁੱਛ ਬੈਠਾ ਕਿ ਲੋਕ ਆਖਦੇ ਹਨ, ਤੁਹਾਡੇ ਨਾਲ ਰੇਪ ਹੋਇਆ ਸੀ ਕੀ ਇਹ ਸੱਚ ਹੈ ? ਉਸ ਨੇ ਜਵਾਬ ਦਿੱਤਾ "ਮੈਂ ਔਰਤ ਹਾਂ ਤੇ ਸ਼ਾਇਦ ਮੈਨੂੰ ਲਗਦਾ ਹੈ ਕਿ ਰੇਪ ਲਈ ਏਨਾ ਹੀ ਕਾਫ਼ੀ ਹੈ। ਤੁਸੀਂ ਇਹ ਕਿਉਂ ਪੁੱਛ ਰਹੇ ਹੋ ? ਜਾਂ ਤੁਹਾਨੂੰ ਲਗਦਾ ਹੈ ਕਿ ਕਿਸੇ ਦਰੱਖਤ ਜਾਂ ਕਾਰ ਨਾਲ ਵੀ ਇਹ ਹੋ ਸਕਦਾ ਹੈ।" ਮੈਂ ਕਿਹਾ ਸੌਰੀ। ਮਾਇਰਾ ਦਾ ਹੈਰਾਨ ਕਰਨ ਵਾਲਾ ਜਵਾਬ ਸੀ। "ਚਲੋ ਤੁਹਾਨੂੰ ਮੁਆਫ਼ ਕੀਤਾ।" ਕੁਝ ਸਮੇਂ ਲਈ ਮੈਂ ਸੁੰਨ ਜਿਹਾ ਬੈਠਾ ਰਿਹਾ। ਫਿਰ ਮਾਇਰਾ ਦਾ ਮੈਸੇਜ ਆਇਆ "ਤੁਸੀਂ ਇਕੱਲੇ ਸੌਂਦੇ ਹੋ ਜਾਂ ਕੋਈ ਔਰਤ ਤੁਹਾਡੇ ਕੋਲ ਸੌਂਦੀ ਹੈ ?" ਮੈਂ ਕਿਹਾ ਇਹ ਤੁਸੀਂ ਇਹ ਕਿਉਂ ਪੁੱਛ ਰਹੇ ਹੋ ? ਉਸ ਦਾ ਜਵਾਬ ਸੀ "ਬੱਸ ਇਹੀ ਗੱਲ ਹੈ ਕਿ ਮੈਨੂੰ ਇਹ ਨਹੀਂ ਪੁੱਛਣਾ ਚਾਹੀਦਾ ਅਤੇ ਤੁਹਾਨੂੰ ਮੈਨੂੰ ਅਜਿਹਾ ਕੋਈ ਸਵਾਲ ਅੱਗੇ ਤੋਂ ਨਹੀਂ ਕਰਨਾ ਚਾਹੀਦਾ।"

-----------

ਅੱਜ ਫਿਰ ਸਵੇਰ ਦੀ ਚਾਹ ਨਾਲ ਮੈਂ ਮਾਇਰਾ ਦੀ ਕਵਿਤਾ ਪੜ੍ਹ ਰਿਹਾ ਹਾਂ। ਸਵੇਰੇ ਪੰਜ ਵਜੇ। ਇਹ ਸ਼ਾਇਦ ਉਸ ਨੇ ਦੇਰ ਰਾਤ ਪੋਸਟ ਕੀਤੀ ਹੋਵੇਗੀ।

___________

**ਵੇਸ਼ਵਾ**

ਇੱਕ ਬਹੁਤ ਸੋਹਣੀ
ਫੁੱਲਾਂ ਵਾਂਗ ਮਹਿਕਦੀ ਔਰਤ
ਰੋਜ਼ ਰਾਤ ਨੂੰ ਲਾਸ਼ ਬਣ ਜਾਂਦੀ ਹੈ
ਉਸਦੇ ਜਿਸਮ ਵਿੱਚ
ਕੋਈ ਉਤੇਜਨਾ ਨਹੀਂ ਹੁੰਦੀ
ਉਸਦੇ ਸਾਰੇ ਜਿਸਮ ਦੀ ਖੁਸ਼ਬੂ
ਸ਼ਰਾਬ ਦੀ ਹਵਾੜ ਵਿੱਚ ਗੁੰਮ ਜਾਂਦੀ ਹੈ
ਬਹੁਤ ਸਮੇਂ ਬਾਅਦ
ਸੁਹੱਪਣ ਨਹੀਂ ਰਹੇਗਾ
ਇੱਕ ਅੱਧ-ਨੰਗੀ ਬੁੱਢੀ
ਆਪਣੀਆਂ ਜਟੂਰੀਆਂ ਖੁਰਕਦੀ ਹੋਈ
ਸੜਕਾਂ 'ਤੇ ਭੀਖ ਮੰਗਿਆ ਕਰੇਗੀ
ਉਸ ਦੇ ਲਈ ਆਦਮੀ ਦੇ ਅਰਥ ਉਹ ਨਹੀਂ ਹਨ
ਜੋ ਆਮ ਤੌਰ 'ਤੇ ਘਰਾਂ ਵਿੱਚ ਹੋਇਆ ਕਰਦੇ ਹਨ
...ਮਾਇਰਾ

ਬਿਲਕੁਲ ਸਵੇਰੇ ਸਵੇਰੇ ਇਹ ਕਵਿਤਾ ਪੜ੍ਹਦਿਆਂ ਮੇਰੇ ਮਨ 'ਚ ਅਜੀਬ ਖ਼ਿਆਲ ਆ ਰਹੇ ਸਨ। ਮੇਰੇ ਤੋਂ ਕਵਿਤਾ ਲਈ ਇਹ ਕੁਮੈਂਟ ਲਿਖਿਆ ਗਿਆ :

"ਹੁਣ ਜਦੋਂ ਕਿ ਸਵੇਰੇ, ਸਾਡੇ ਲੋਕਾਂ ਲਈ ਪ੍ਰਮਾਤਮਾ ਦਾ ਨਾਮ ਲੈਣ ਦਾ ਸਮਾਂ ਹੈ। ਮੇਰੀ ਮਾਂ ਇਸ ਸਮੇਂ ਪਾਠ ਕਰ ਰਹੀ ਹੈ ਅਤੇ ਮੈਂ ਵੇਸ਼ਵਾ ਬਾਰੇ ਇੱਕ ਪੋਇਮ ਪੜ੍ਹ ਰਿਹਾ ਹਾਂ। ਸ਼ਾਇਦ ਮੈਨੂੰ ਵੀ ਇਸ ਸਮੇਂ ਸਰਬੱਤ ਦੇ ਭਲੇ ਦੀ ਅਰਦਾਸ ਵਿੱਚ ਡੁੱਬ ਜਾਣਾ ਚਾਹੀਦਾ ਹੈ।" ਇਹ ਲਿਖਣ ਬਾਅਦ ਮੈਂ ਆਪਣੇ ਰੋਜ਼ਾਨਾ ਦੇ ਕੰਮ ਵਿੱਚ ਵਿਅਸਤ ਹੋ ਗਿਆ। ਮੈਂ ਆਪਣੀਆਂ ਬਣਾਈਆਂ ਪੇਟਿੰਗਜ਼ ਵਿੱਚੋਂ ਕੁਝ ਕੁ ਨੂੰ ਸਿਲੈਕਟ ਕਰ ਰਿਹਾ ਸੀ, ਜਿਨ੍ਹਾਂ ਨੂੰ ਸ਼ਹਿਰ ਵਿੱਚ ਅਗਲੇ ਹਫ਼ਤੇ ਲੱਗਣ ਵਾਲੀ ਐਗਜੀਬਿਸ਼ਨ ਵਿੱਚ ਰੱਖਿਆ ਜਾਣਾ ਸੀ।

ਆਪਣੇ ਕੰਮ ਤੋਂ ਵਿਹਲਾ ਹੋ ਕੇ ਦੁਪਿਹਰ ਦੇ ਖਾਣੇ ਬਾਅਦ ਮੈਂ ਬੜੇ ਆਰਾਮ ਦੀ ਸਥਿਤੀ ਵਿੱਚ ਸੀ ਕਿ ਮਾਇਰਾ ਦਾ ਜਵਾਬ ਮੇਰੇ ਕੁਮੈਂਟ ਦੇ ਪ੍ਰਤੀਕਰਮ ਵਜੋਂ ਆ ਗਿਆ ਸੀ । ਮੈਂ ਸੋਚਿਆ ਹੁਣ ਵਿਹਲੀ ਹੋ ਗਈ ਹੋਵੇਗੀ। ਹੁਣ ਉਸ ਨੇ ਸੋਚਿਆ ਹੋਵੇਗਾ ਕਿ ਇਸ ਚਿੱਤਰਕਾਰ ਨੂੰ ਲੈਕਚਰ ਦਿੱਤਾ ਜਾਵੇ। ਉਸ ਨੇ ਕਾਫ਼ੀ ਲੰਬਾ ਕੁਮੈਂਟ ਲਿਖਿਆ :

"ਵੈਸੇ ਤੁਸੀਂ ਸਵੇਰੇ-ਸਵੇਰੇ ਪਾਠ ਕਰਨਾ ਹੈ ਜਾਂ ਵੇਸ਼ਵਾ ਬਾਰੇ ਕਵਿਤਾ ਪੜ੍ਹਨੀ ਹੈ। ਇਹ ਤੁਹਾਡੀ ਆਪਣੀ ਮਰਜ਼ੀ ਹੈ। ਪਰ ਆਮ ਹਾਲਤਾਂ ਵਿੱਚ ਜੇਕਰ ਕਿਸੇ ਆਦਮੀ ਕੋਲ ਦੋ ਆਪਸ਼ਨਾ ਹੋਣ ਕਿ ਉਹ ਧਾਰਮਿਕ ਸਥਾਨ 'ਤੇ ਜਾ ਸਕਦਾ ਹੈ ਤੇ ਦੂਸਰੀ ਕਿਸੇ ਵੇਸ਼ਵਾ ਕੋਲ ਜਾ ਸਕਦਾ ਹੈ ਤਾਂ ਆਮ ਲੋਕ ਦੂਸਰੀ ਆਪਸ਼ਨ ਨੂੰ ਹੀ ਪਹਿਲ ਦਿੰਦੇ ਹਨ। ਕਿਉਂਕਿ ਇਹ ਆਦਮੀ ਤੇ ਡਿਪੈਂਡ ਕਰਦਾ ਹੈ ਕਿ ਉਸ ਨੂੰ ਕਿਸ ਜਗ੍ਹਾ ਜ਼ਿਆਦਾ ਸ਼ਾਂਤੀ ਮਿਲਦੀ ਹੈ। ਮੈਂ ਬਹੁਤ ਵਾਰ ਸੋਚਦੀ ਹਾਂ, ਜਿਹੜੀਆਂ ਚੀਜ਼ਾਂ ਦੀ ਲੋੜ ਨਹੀਂ ਹੁੰਦੀ ਉਹ ਹਟਾ ਦਿੱਤੀਆਂ ਜਾਂਦੀਆਂ ਹਨ ਜਾਂ ਖਤਮ ਹੋ ਜਾਂਦੀਆਂ ਹਨ। ਜੇ ਵੇਸ਼ਵਾਪੁਣਾ ਇੰਨੀ ਬੁਰੀ ਚੀਜ਼ ਹੁੰਦੀ ਤਾਂ ਹੁਣ ਤੱਕ ਇਹ ਕੰਮ ਖਤਮ ਹੋ ਜਾਣਾ ਚਾਹੀਦਾ ਸੀ। ਪਰ ਦੁਨੀਆਂ ਨੂੰ ਇਸ ਦੀ ਲੋੜ ਹੈ। ਇਸੇ ਲਈ ਇਹ ਕੰਮ ਹੋ ਰਿਹਾ ਹੈ ਤੇ ਵੇਸ਼ਵਾਵਾਂ ਦੀ ਲੋੜ ਹੁੰਦਿਆਂ ਵੀ ਇਨ੍ਹਾਂ ਨੂੰ ਬੁਰੀ ਨਜ਼ਰ ਨਾਲ ਵੇਖਿਆ ਜਾਂਦਾ ਹੈ। ਇਹ ਅਜ਼ੀਬ ਤਰ੍ਹਾਂ ਦਾ ਸੱਚ ਹੈ। ਇੱਕ ਪਾਸੇ ਸਮਾਜ ਦੇ ਬਹੁਤੇ ਮਰਦ ਇਹ ਚਾਹੁੰਦੇ ਹਨ ਕਿ ਵੇਸ਼ਵਾਵਾਂ ਹੋਣ ਤੇ ਦੂਸਰੇ ਪਾਸੇ ਉਹ ਇਨ੍ਹਾਂ ਬਾਰੇ ਸ਼ਰੇਆਮ ਗੱਲ ਕਰਨ ਤੋਂ ਝਿਜਕਦੇ ਹਨ। ਸਮਾਜ ਨੂੰ ਲੀਡਰਾਂ ਦੀ ਲੋੜ ਹੈ ਅਤੇ ਲੋਕ ਲੀਡਰਾਂ ਨਾਲ ਫੋਟੋ ਖਿਚਵਾਉਂਦੇ ਹਨ, ਪਰ ਵੇਸ਼ਵਾਵਾਂ ਨਾਲ ਨਹੀਂ ਖਿਚਵਾਉਂਦੇ, ਲੋੜ ਤਾਂ ਇਨ੍ਹਾਂ ਦੀ ਵੀ ਲੋਕ ਮਹਿਸੂਸ ਕਰਦੇ ਹੀ ਹਨ। ਇਸ ਵਿੱਚ ਅੱਗੇ ਹੋਰ ਵੀ ਬਹੁਤ ਕੁਝ ਹੈ। ਕੁਝ ਔਰਤਾਂ ਇਸ ਧੰਦੇ ਵਿੱਚ ਹੁੰਦਿਆਂ ਵੀ ਇਸ ਨੂੰ ਨਫ਼ਰਤ ਕਰਦੀਆਂ ਹਨ। ਉਹ ਦਿਲੋਂ ਵੇਸ਼ਵਾਵਾਂ ਨਹੀਂ ਹੁੰਦੀਆਂ। ਸਿਰਫ਼ ਸਰੀਰ ਤੋਂ ਹੀ ਹੁੰਦੀਆਂ ਹਨ । ਤੁਸੀਂ ਉਹ ਕਹਾਣੀ ਤਾਂ ਜ਼ਰੂਰ ਸੁਣੀ ਹੋਵੇਗੀ। ਭਾਵੇਂ ਇਹ ਕਾਲਪਨਿਕ ਕਥਾ ਹੈ, ਕਿ ਇੱਕ ਵਾਰ ਇੱਕ ਮੰਦਰ ਦੇ ਸਾਹਮਣੇ ਇੱਕ ਵੇਸ਼ਵਾ ਰਹਿੰਦੀ ਸੀ। ਮੰਦਰ ਦਾ ਪੁਜਾਰੀ ਉਸ ਕੋਲ ਕਈ ਅਮੀਰ ਆਦਮੀਆਂ ਨੂੰ ਆਉਂਦੇ ਜਾਂਦੇ ਵੇਖਦਾ ਸੀ । ਉਸ ਵੇਸ਼ਵਾ ਕੋਲ ਹਰ ਸਹੂਲਤ ਦੀ ਚੀਜ਼ ਮੌਜੂਦ ਸੀ। ਪੁਜਾਰੀ ਦੀ ਨਜ਼ਰ ਵਿੱਚ ਉਹ ਐਸ਼ ਕਰਦੀ ਸੀ। ਲੋਕ ਉਸ ਲਈ ਫਲ, ਫੁੱਲ ਅਤੇ ਹੋਰ ਬਹੁਤ ਕੁਝ ਲੈ ਕੇ ਆਉਂਦੇ ਸਨ। ਉਹ ਮਹਿੰਗੇ ਕੱਪੜਿਆਂ ਵਿੱਚ ਬਹੁਤ ਫੱਬਦੀ ਹੋਈ ਅਕਸਰ ਹੀ ਪੁਜਾਰੀ ਦਾ ਧਿਆਨ ਖਿੱਚਦੀ ਸੀ। ਗੱਲ ਕੀ ਪੁਜਾਰੀ ਦੀ ਸੁਰਤ ਜ਼ਿਆਦਾ ਸਮਾਂ ਉਸੇ ਵੱਲ ਹੀ ਰਹਿੰਦੀ ਸੀ। ਦੂਸਰੇ ਪਾਸੇ ਉਹ ਵੇਸ਼ਵਾ ਜੋ ਕਿ ਮਨ ਹੀ ਮਨ ਇਹ ਸੋਚਦੀ ਸੀ ਕਿ ਪੁਜਾਰੀ ਕਿੰਨੀ ਚੰਗੀ ਕਿਸਮਤ ਵਾਲਾ ਆਦਮੀ ਹੈ। ਉਸ ਦਾ ਕੰਮ ਅਤੇ ਪੂਜਾ ਦੋਵੇਂ ਇੱਕ ਹੀ ਹਨ। ਉਸ ਦਾ ਹਮੇਸ਼ਾ ਮਨ ਕਰਦਾ ਸੀ ਕਿ ਉਹ ਵੀ ਭਜਨ-ਬੰਦਗੀ ਵਿੱਚ ਲੀਨ ਹੋ ਜਾਵੇ।

ਸਮਾਂ ਲੰਘਿਆਂ ਪੁਜਾਰੀ ਤੇ ਵੇਸ਼ਵਾ ਦੋਵੇਂ ਮਰ ਗਏ। ਫਿਰ ਦੋਵੇ ਯਮਲੋਕ ਪਹੁੰਚੇ ਤਾਂ ਧਰਮਰਾਜ ਨੇ ਦੋਵਾਂ ਦਾ ਹਿਸਾਬ-ਕਿਤਾਬ ਵੇਖਿਆ। ਹੁਕਮ ਸੁਣਾਇਆ ਗਿਆ ਕਿ ਪੁਜਾਰੀ ਨੂੰ ਨਰਕ ਵਿੱਚ ਭੇਜ ਦਿੱਤਾ ਜਾਵੇ ਅਤੇ ਵੇਸ਼ਵਾ ਨੂੰ ਸਵਰਗ ਵਿੱਚ। ਪੁਜਾਰੀ ਬੁਖ਼ਲਾ ਗਿਆ। ਉਸ ਨੇ ਸਵਾਲ ਕੀਤਾ ਕਿ ਉਸ ਨੂੰ ਨਰਕ ਵਿੱਚ ਕਿਉਂ ਅਤੇ ਵੇਸ਼ਵਾ ਨੂੰ ਸਵਰਗ ਵਿੱਚ ਕਿਉਂ ਭੇਜਿਆ ਜਾ ਰਿਹਾ ਹੈ? ਜਵਾਬ

ਮਿਲਿਆ ਕਿ ਕਿਉਂਕਿ ਤੇਰਾ ਧਿਆਨ ਹਮੇਸ਼ਾ ਦੁਨਿਆਵੀ ਚੀਜ਼ਾਂ ਵਿੱਚ ਲੀਨ ਰਿਹਾ ਅਤੇ ਵੇਸ਼ਵਾ ਹਮੇਸ਼ਾ ਪ੍ਰਮਾਤਮਾ ਬਾਰੇ ਸੋਚਦੀ ਰਹੀ ਹੈ।

ਪਰ ਮੈਂ ਇਹ ਵੀ ਨਹੀਂ ਕਹਿਣਾ ਚਾਹੁੰਦੀ ਕਿ ਅਸੀਂ ਬੁਰੇ ਕੰਮ ਕਰੀਏ ਅਤੇ ਧਿਆਨ ਪ੍ਰਮਾਤਮਾ ਵੱਲ ਰੱਖੀਏ। ਮੈਂ ਸਿਰਫ਼ ਇਹ ਕਹਿਣਾ ਚਾਹੁੰਦੀ ਹਾਂ ਕਿ ਸਾਰੀ ਗੱਲ ਸਾਡੀ ਇੰਟੈਂਸ਼ਨ ਦੀ, ਨੀਅਤ ਦੀ ਹੈ। ਬੁਰੀ ਨੀਅਤ ਨਾਲ ਕੀਤਾ ਹਰ ਚੰਗੇ ਤੋਂ ਚੰਗਾ ਕੰਮ ਵੀ ਭ੍ਰਿਸ਼ਟ ਹੋ ਜਾਂਦਾ ਹੈ। ਕਈ ਲੋਕ ਗਲਤ ਰਸਤਿਆਂ 'ਤੇ ਤੁਰਦੇ ਵੀ ਠੀਕ ਥਾਂ 'ਤੇ ਪਹੁੰਚ ਜਾਂਦੇ ਹਨ, ਕਿਉਂਕਿ ਉਹਨਾਂ ਦੀ ਨੀਅਤ ਬੁਰੀ ਨਹੀਂ ਹੁੰਦੀ। ਮੈਂ ਇਸ ਤਰ੍ਹਾਂ ਦਾ ਕਾਫ਼ੀ ਕੁਝ ਸੁਣਿਆਂ ਹੈ। ਬਾਏ..........."

ਅਕਸਰ ਮਾਇਰਾ ਦੇ ਇਸ ਤਰ੍ਹਾਂ ਦੇ ਲੈਕਚਰ ਮੈਂ ਪੜ੍ਹਦਾ ਹਾਂ। ਹੁਣ ਤੱਕ ਮੈਨੂੰ ਪਤਾ ਲੱਗ ਚੁੱਕਿਆ ਹੈ ਕਿ ਉਹ ਇੱਕ ਅਨਾਥ ਆਸ਼ਰਮ ਵਿੱਚ ਟੀਚਰ ਹੈ ਤੇ ਉਸ ਦਾ ਹਾਲੇ ਤੱਕ ਵਿਆਹ ਨਹੀਂ ਹੋਇਆ। ਇਹ ਸਭ ਉਸ ਨਾਲ ਫੇਸਬੁੱਕ 'ਤੇ ਮੈਸੇਜ ਬਾਕਸ ਵਿੱਚ ਗੱਲਬਾਤ ਕਰਦੇ ਹੀ ਪਤਾ ਲੱਗਿਆ ਹੈ। ਵੈਸੇ ਸਿੱਧੇ ਤੌਰ 'ਤੇ ਪੁੱਛੇ ਕਿਸੇ ਵੀ ਸਵਾਲ ਦਾ ਜਵਾਬ ਉਹ ਅਕਸਰ ਨਹੀਂ ਦਿੰਦੀ । ਹੁਣ ਤੱਕ ਕਾਫ਼ੀ ਸਮੇਂ ਦੀ ਦੋਸਤੀ ਕਾਰਨ ਮੈਨੂੰ ਅਤੇ ਉਸ ਨੂੰ ਇਹ ਗੱਲ ਵੀ ਸਾਫ਼ ਹੋ ਗਈ ਹੈ ਕਿ ਅਸੀਂ ਇੱਕ ਦੂਜੇ ਨੂੰ ਕੁਝ ਵੀ ਕਹਿ ਸਕਦੇ ਹਾਂ। ਉਹ ਬਹੁਤਾ ਗੁੱਸਾ ਨਹੀਂ ਸੀ ਕਰਦੀ। ਭਾਵੇਂ ਅਸੀਂ ਇੱਕ ਦੂਜੇ ਨੂੰ ਸਿਰਫ਼ ਫੇਸਬੁੱਕ 'ਤੇ ਹੀ ਜਾਣਦੇ ਹਾਂ, ਪਰ ਉਸ ਨੇ ਮੈਨੂੰ ਜਾਂ ਮੈਂ ਉਸ ਨੂੰ ਕਦੇ ਨਹੀਂ ਵੇਖਿਆ। ਇੱਕ ਵਾਰ ਮੈਂ ਵੈਸੇ ਹੀ ਉਸ ਨੂੰ ਛੇੜਨ ਲਈ ਮੈਸੇਜ ਕੀਤਾ ਕਿ ਮਾਇਰਾ ਮੈਨੂੰ ਗਾਲ੍ਹਾਂ ਕੱਢ ਅੱਜ ਤੇਰੇ ਤੋਂ ਗਾਲ੍ਹਾ ਖਾਣ ਨੂੰ ਦਿਲ ਕਰਦਾ ਹੈ। ਉਸ ਨੇ ਜਵਾਬ ਲਿਖਿਆ ਕਿ ਸ਼ਾਮ ਨੂੰ ਕਿਸੇ ਬੱਸ ਸਟੈਂਡ 'ਤੇ ਚਲੇ ਜਾਣਾ ਉੱਥੇ ਅਕਸਰ ਰਿਕਸ਼ਾ ਵਾਲੇ ਜਾਂ ਭਿਖਾਰੀ ਜਾਂ ਅੱਕੇ ਸਤੇ ਲੋਕ ਸ਼ਰਾਬੀ ਹਾਲਤ ਵਿੱਚ ਮਿਲ ਜਾਂਦੇ ਹਨ। ਉਹਨਾਂ ਵਿੱਚੋਂ ਕਿਸੇ ਇੱਕ ਨੂੰ ਛੇੜਨਾ ਤੁਹਾਡਾ ਸ਼ੌਕ ਪੂਰਾ ਹੋ ਜਾਵੇਗਾ। ਉਂਝ ਵੈਸੇ ਅਜਿਹੀ ਕੋਈ ਰਿਕਾਰਡਿੰਗ ਬਜ਼ਾਰ ਵਿੱਚ ਨਹੀਂ ਮਿਲਦੀ ਜਿਸ ਵਿੱਚ ਗਾਲ੍ਹਾਂ ਰਿਕਾਰਡ ਕੀਤੀਆਂ ਹੋਣ ਜਿਵੇਂ ਗੀਤਾਂ ਦੀਆਂ ਰਿਕਾਰਡਿੰਗਜ਼ ਹੁੰਦੀਆਂ ਹਨ। ਨਹੀਂ ਤਾਂ ਮੈਂ ਤੁਹਾਨੂੰ ਉਹ ਖਰੀਦ ਕੇ ਭੇਜ ਦਿੰਦੀ। ਹਾ ਹਾ ...."

ਮੈਸੇਜ ਵਿੱਚ ਇਸ ਤਰ੍ਹਾਂ ਉਸ ਦਾ ਹੱਸਣਾ ਚੰਗਾ ਲਗਦਾ ਸੀ। ਕਿਉਂਕਿ ਆਮ ਤੌਰ 'ਤੇ ਉਹ ਸੀਰੀਅਸ ਹੀ ਰਹਿੰਦੀ ਸੀ ਅਤੇ ਰੋਣ ਪਿੱਟਣ ਦੀਆਂ ਗੱਲਾਂ ਹੀ ਕਰਦੀ ਸੀ। ਕਈ ਵਾਰ ਲਗਦਾ ਕਿ ਉਹ ਜ਼ਿਆਦਾ ਹੀ ਨੈਗਟਿਵ ਹੈ। ਪਰ ਜ਼ਿੰਦਗੀ ਬੰਦੇ ਨੂੰ ਬਹੁਤ ਕੁਝ ਬਣਾ ਦਿੰਦੀ ਹੈ ।

ਹੁਣ ਤਿੰਨ ਦਿਨ ਲੰਘ ਗਏ ਸਨ। ਮਾਇਰਾ ਨੇ ਕੋਈ ਨਵਾਂ ਸਟੇਟਸ ਨਹੀਂ ਪਾਇਆ । ਮੇਰਾ ਕਈ ਵਾਰ ਦਿਲ ਕੀਤਾ ਉਸ ਨੂੰ ਮੈਸੇਜ ਕਰਾਂ। ਪਰ ਫਿਰ ਰੁਕ ਜਾਂਦਾ ਰਿਹਾ। ਤੀਸਰੇ ਦਿਨ ਸ਼ਾਮ ਹੋਣ ਤੋਂ ਕੁਝ ਸਮਾਂ ਪਹਿਲਾਂ ਜਦੋਂ ਕਿ ਛੁੱਟੀ ਦਾ ਦਿਨ ਸੀ ਅਤੇ ਮੈਂ ਆਪਣੇ ਵੱ...

ਸੀ ਤਾਂ ਫੋਨ 'ਤੇ ਮੈਸੇਜ ਦੀ ਟੋਨ ਵੱਜੀ । ਨੋਟੀਫਿਕੇਸ਼ਨ ਵੇਖਿਆ : ਮਾਇਰਾ ਅੱਪਡੇਟ ਹਰ ਸਟੇਟਸ। ਉਸ ਨੇ ਕਾਫੀ ਲੰਬਾ ਸਟੇਟਸ ਲਿਖਿਆ। ਮੈਂ ਆਪਣੀ ਪੇਂਟਿੰਗ ਵਿੱਚੇ ਹੀ ਛੱਡ ਕੇ ਅੰਦਰ ਆ ਕੇ ਲੈਪ-ਟਾਪ ਆਨ ਕੀਤਾ ਤਾਂ ਜੋ ਉਸ ਦਾ ਸਟੇਟਸ ਤਸੱਲੀ ਨਾਲ ਪੜ੍ਹ ਸਕਾਂ। ਇਸ ਦੇ ਕਈ ਕਾਰਨ ਸਨ। ਸਭ ਤੋਂ ਪਹਿਲਾ ਤਾਂ ਉਸ ਦਾ ਖ਼ੂਬਸੂਰਤ ਹੋਣਾ ਹੀ ਸੀ। ਫਿਰ ਚੰਗੇ ਹੋਣਾ। ਇਸ ਤੋਂ ਬਿਨਾਂ ਉਸ ਦੇ ਸਟੇਟਸ ਤੋਂ ਮੈਨੂੰ ਮੇਰੀਆਂ ਪੇਂਟਿੰਗਜ਼ ਲਈ ਵਧੀਆ ਆਇਡੀਆਜ ਮਿਲ ਜਾਂਦੇ ਸਨ। ਜੋ ਮੇਰੇ ਲਈ ਬਹੁਤ ਅਹਿਮ ਗੱਲ ਸੀ । ਕਿਉਂਕਿ ਇਹਨਾਂ ਅਰਥ ਭਰਪੂਰ ਪੇਂਟਿੰਗਜ਼ ਦੇ ਮੈਨੂੰ ਐਗਜੀਬਿਸ਼ਨ ਵਿੱਚ ਚੰਗੇ ਪੈਸੇ ਮਿਲ ਜਾਂਦੇ ਸਨ।

ਮੈਂ ਆਪਣੀ ਪਤਨੀ ਨੂੰ ਚਾਹ ਬਣਾਉਣ ਲਈ ਕਿਹਾ ਤੇ ਆਪ ਬਹੁਤ ਨਰਮ ਸੋਫੇ ਤੇ ਬੈਠ ਕੇ ਲੈਪਟਾਪ 'ਤੇ ਮਾਇਰਾ ਦਾ ਸਟੇਟਸ ਪੜ੍ਹਨ ਵਿੱਚ ਡੁੱਬ ਗਿਆ। ਮੈਨੂੰ ਪਤਾ ਸੀ ਕਿ ਚਾਹ ਆਪਣੇ ਆਪ ਮੇਰੇ ਕੋਲ ਪਹੁੰਚ ਜਾਵੇਗੀ। ਕਿਉਂਕਿ ਮੇਰੀ ਪਤਨੀ ਇੱਕ ਚੰਗੀ ਔਰਤ ਹੈ ਅਤੇ ਸਾਡੇ ਵਿਆਹ ਨੂੰ ਵੀ ਹਾਲੇ ਬਹੁਤਾ ਸਮਾਂ ਨਹੀਂ ਸੀ ਹੋਇਆ।

ਅੱਜ ਮਾਇਰਾ ਨੇ ਇੱਕ ਸਟੋਰੀ ਪੋਸਟ ਕੀਤੀ ਸੀ।

## ਮੱਖੀਆਂ

ਸ਼ਮੀਮਾ ਹੈ ਉਸ ਦਾ ਨਾਂ। ਸ਼ਮੀਮਾ ਖ਼ਾਨ। ਪੂਰਾ-ਸੂਰਾ ਕੱਦ-ਕਾਠ । ਗੋਰਾ-ਚਿੱਟਾ ਰੰਗ, ਸਧਿਆ ਸਰੀਰ, ਪੂਰਾ-ਸੂਰਾ ਮਾਸ। "ਕੁੜੀਆਂ ਗੋਰੇ ਰੰਗ ਨਾਲ ਥੋੜਾ ਸੋਹਣੀਆਂ ਹੁੰਦੀਆਂ, ਉਹਨਾਂ ਦੇ ਚਿਹਰੇ 'ਤੇ ਸਬਰ ਹੋਣਾ ਚਾਹੀਦਾ, ਤੇ ਦੇਹ 'ਤੇ ਮਾਸ।" ਸ਼ਮੀਮਾ ਦੀ ਮਾਂ ਇਹੋ ਆਖਦੀ। ਉਹਨਾਂ ਦਾ ਘਰ ਅਜਿਹੇ ਇਲਾਕੇ ਵਿੱਚ ਹੈ, ਜਿੱਥੇ ਮੱਖੀਆਂ ਬਹੁਤ ਹਨ ਅਤੇ ਇਹ ਜਗ੍ਹਾ ਪਿੰਡ ਦੇ ਬਾਹਰਵਾਰ ਸੀ, ਜਿਸ ਥਾਂ 'ਤੇ 15-20 ਹੀ ਘਰ ਸਨ ਤੇ ਆਸ ਪਾਸ ਖੇਤ ਸਨ। ਸ਼ਮੀਮਾ ਨੂੰ ਮੱਖੀਆਂ ਤੋਂ ਬਹੁਤ ਚਿੜ੍ਹ ਹੈ। ਵੈਸੇ ਵੀ ਉਹ ਜਵਾਨ ਹੈ 'ਤੇ ਨੱਕ ਤੇ ਮੱਖੀ ਨਹੀਂ ਬਹਿਣ ਦਿੰਦੀ। ਸਮੀਮਾ ਦਾ ਘਰ ਕਾਫ਼ੀ ਵੱਡਾ ਸੀ, ਬਿਲਕੁਲ ਦਰਵਾਜ਼ੇ 'ਤੇ ਜੋ ਕਮਰਾ ਸੀ ਉਹ ਸ਼ਮੀਮਾ ਦੇ ਦਾਦੇ ਦਾ ਸੀ। ਉਸ ਤੋਂ ਪਿੱਛੇ ਕਾਫ਼ੀ ਵੱਡਾ ਵਿਹੜਾ ਸੀ ਅਤੇ ਪਿੱਛੇ ਦੋ ਕਮਰੇ ਸਨ। ਘਰ ਦੇ ਮੂਹਰਲੇ ਕਮਰੇ 'ਚ ਉਸ ਦਾ ਬੁੱਢਾ ਦਾਦਾ ਜੋ ਹਮੇਸ਼ਾ ਬਹੁਤਾ ਸਮਾਂ ਮੰਜ਼ੇ 'ਚ ਹੀ ਪਿਆ ਹੁੱਕਾ ਪੀਂਦਾ ਹੈ। ਬੁੱਢੀਆਂ ਨਜ਼ਰਾਂ ਨਾਲ ਸ਼ਮੀਮਾ ਨੂੰ ਵੇਖਦਾ ਰਹਿੰਦਾ। ਸ਼ਮੀਮਾ ਦਾਦੇ ਦੇ ਹੁੱਕੇ ਵਿੱਚ ਅੱਗ ਪਾਉਂਦੀ। ਵਾਰ-ਵਾਰ ਸਿਰ ਝਟਕ ਕੇ ਮੂੰਹ ਤੋਂ ਮੱਖੀਆਂ ਉਡਾਉਂਦੀ ਤੇ ਉਨ੍ਹਾਂ ਨੂੰ ਜਹੰਨੁਮ ਜਾਣ ਨੂੰ ਆਖਦੀ। "ਵਸਦੇ-ਰਸਦੇ ਘਰਾਂ ਵਿੱਚ ਮੱਖੀਆਂ ਹੁੰਦੀਆਂ ਈ ਨੇ ਭਾਈ । ਅਸੀਂ ਜਦੋਂ ਛੋਟੇ ਹੁੰਦੇ ਸੀ, ਏਸ ਤੋਂ ਕਿਤੇ ਬਹੁਤੀਆਂ ਮੱਖੀਆਂ ਹੁੰਦੀਆਂ ਸੀ ਤੇ ਪਤਾ ਨੀਂ ਕਿੰਨੀਆਂ ਤਾਂ ਰੋਟੀ ਨਾਲ ਈ ਖਾ ਜਾਂਦੇ ਹੋਵਾਂਗੇ।" ਉਸ ਦਾ ਦਾਦਾ ਇਹੋ [illegible] ਭਾਵੇਂ ਉਸ ਤੋਂ ਮੂੰਹ ਤੋਂ ਮੱਖੀ ਵੀ ਨਹੀਂ ਸੀ ਉੱਡਦੀ।

ਸ਼ਮੀਮਾ ਦੀਆਂ ਮੋਟੀਆਂ-ਮੋਟੀਆਂ ਅੱਖਾਂ ਵਿੱਚੋਂ ਦਲੇਰੀ ਝਲਕਦੀ ਸੀ। ਪਰ ਉਸ ਦਿਨ ਸ਼ਾਮ ਨੂੰ ਉਹ ਥੋੜ੍ਹਾ ਡਰ ਗਈ ਸੀ। ਜਦੋਂ ਉਸ ਨੇ ਸੁਣਿਆ ਕਿ ਗਵਾਂਢੀ ਮੁਲਕ ਨਾਲ ਲੜਾਈ ਲੱਗਣ ਵਾਲੀ ਹੈ। ਉਹਨਾਂ ਦਾ ਘਰ ਬਾਰਡਰ ਤੋਂ ਕਰੀਬ 15 ਕੁ ਕਿਲੋਮੀਟਰ ਦੀ ਦੂਰੀ 'ਤੇ ਸੀ। ਅੱਜ ਜਦੋਂ ਸ਼ਮੀਮਾ ਨੇ ਸ਼ੀਸ਼ਾ ਵੇਖਿਆ ਤਾਂ ਉਸ ਨੂੰ ਲੱਗਿਆ ਜਿਵੇਂ ਡਰ ਨਾਲ ਉਸ ਦੀਆਂ ਅੱਖਾਂ ਵਧੇਰੇ ਫੈਲ ਗਈਆਂ ਸਨ 'ਤੇ ਮੂੰਹ ਛੋਟਾ ਹੋ ਗਿਆ ਸੀ। ਉਹ ਅਕਸਰ ਇਸ ਤਰ੍ਹਾਂ ਦਾ ਡਰ ਉਸ ਸਮੇਂ ਮਹਿਸੂਸ ਕਰਦੀ ਸੀ, ਜਦੋਂ ਉਸੇ ਦੇ ਹੀ ਪਿੰਡ ਦੇ 5-6 ਮੁਸਟੰਡੇ ਮੁੰਡੇ ਅਕਸਰ ਉਸ ਨੂੰ ਰਾਹ ਜਾਂਦੀ ਨੂੰ ਵੇਖ ਕੇ ਤਰ੍ਹਾਂ-ਤਰ੍ਹਾਂ ਦੀਆਂ ਗੱਲਾਂ ਬੋਲਦੇ ਸਨ। ਕਈ ਵਾਰ ਇਹ ਅਸ਼ਲੀਲ ਟਿੱਪਣੀਆਂ ਵੀ ਹੁੰਦੀਆਂ ਸਨ। ਬੱਸ ਫੇਰ, ਅਗਲੀ ਸਵੇਰ ਤੱਕ ਤਾਂ ਜ਼ਹਾਜ ਮਖਿਆਲ ਵਾਂਗ ਮੰਡਰਾਉਣ ਲੱਗੇ ............ਤੇ ਬੰਬ........ਤਬਾਹੀ.......ਲੁੱਟ .....ਖੋਹ ਸ਼ਮੀਮਾ ਬੱਸ ਆਪਣੀ ਮਾਂ ਦੇ ਹੀ ਗਲ ਲੱਗ ਸਕਦੀ ਸੀ। ਉਸ ਦਾ ਅੱਬਾ ਦੂਰ ਪਰਦੇਸ ਵਿੱਚ ਕੰਮ ਕਰਦਾ ਸੀ। ਹੋਰ ਕੋਈ ਨਹੀਂ ਸੀ। ਅੱਜ ਤਾਂ ਉਸ ਦੀਆਂ ਸਹੇਲੀਆਂ ਵੀ ਨਹੀਂ ਸੀ ਆਈਆਂ। ਲੜਾਈ ਦਾ ਐਲਾਨ ਹੁੰਦਿਆਂ ਹੀ ਗਲੀਆਂ ਸੁੰਨੀਆਂ ਹੋ ਗਈਆਂ। ਨਹੀਂ ਤਾਂ ਸ਼ਾਮ ਨੂੰ ਰੋਜ਼ ਉਸ ਦੀਆਂ ਸਹੇਲੀਆਂ ਆ ਜਾਂਦੀਆਂ, ਖ਼ੂਬ ਰੌਲਾ ਪਾਉਂਦੀਆਂ। ਸ਼ਮੀਮਾ ਦਾ ਬੁੱਢਾ ਦਾਦਾ ਉਹਨਾਂ ਨੂੰ ਵੀ ਮੱਖੀਆਂ ਹੀ ਆਖਦਾ ਸੀ।

ਫਿਰ ਸ਼ਮੀਮਾ ਦੇ ਘਰ ਕੋਲ ਵੀ ਦੋ ਬੰਬ ਡਿੱਗੇ। ਕਿਸੇ ਨੂੰ ਹੋਸ਼ ਨਹੀਂ ਸੀ ਕਿ ਕੀ ਹੋ ਰਿਹਾ ਹੈ। ਸ਼ਮੀਮਾ ਦੇ ਘਰ ਦਾ ਰਸੋਈ ਵਾਲਾ ਪਾਸਾ ਬੰਬ ਦੀ ਧਮਕ ਨਾਲ ਢਹਿ ਗਿਆ ਸੀ। ਸ਼ਮੀਮਾ ਦੀ ਮਾਂ ਰਸੋਈ ਦੇ ਵਿੱਚ ਹੀ ਦੱਬੀ ਗਈ ਸੀ। ਸ਼ਮੀਮਾ ਬੁਰੀ ਤਰ੍ਹਾਂ ਰੋ ਰਹੀ ਸੀ। ਉਸ ਨੂੰ ਨਹੀਂ ਸੀ ਪਤਾ ਉਹ ਕੀ ਕਰੇ। ਸ਼ਮੀਮਾ ਦਾ ਦਾਦਾ ਬੜੀ ਮੁਸ਼ਕਿਲ ਨਾਲ ਸੋਟੀ ਦਾ ਸਹਾਰਾ ਲੈ ਕੇ ਉੱਠਿਆ ਤੇ ਬਹੁਤ ਦੇਰ ਸ਼ਮੀਮਾ ਨੂੰ ਚੁੱਪ ਕਰਾਉਂਦਾ ਰਿਹਾ, ਬੁੱਢੀਆਂ ਅੱਖਾਂ 'ਚੋ ਅੱਥਰੂ ਕੇਰਦਾ ਰਿਹਾ। ਜ਼ਹਾਜਾਂ ਦੇ ਸ਼ੋਰ ਵਿੱਚ; ਉੱਠਦੇ ਧੂੰਏ ਵਿੱਚ, ਬੱਚੇ ਵਿਲਕ ਰਹੇ ਸਨ ਤੇ ਹੋਰ ਪਤਾ ਨਹੀਂ ਕੀ ਕੁਝ .....।

ਫਿਰ ਆਸ-ਪਾਸ ਦੇ ਘਰਾਂ ਦੇ ਕੁਝ ਲੋਕ ਸ਼ਮੀਮਾ ਦੇ ਘਰ ਆਏ। ਸ਼ਮੀਮਾ ਦੀ ਮਾਂ ਦੀ ਲਾਸ਼ ਰਸੋਈ ਦੇ ਮਲਬੇ 'ਚੋਂ ਕੱਢੀ ਗਈ ਤੇ ਢਕ ਦਿੱਤੀ ਗਈ। ਇਸ ਸਮੇਂ ਉਸ ਨੂੰ ਦਫ਼ਨਾਉਣ ਦੀ ਰਸਮ ਨਹੀਂ ਕੀਤੀ ਜਾ ਸਕਦੀ ਸੀ ।

ਸਭ ਆਪੋ-ਆਪਣੇ ਘਰਾਂ ਵਿੱਚ ਹੀ ਡਰ ਨਾਲ ਜਿਵੇਂ ਦਫ਼ਨ ਹੀ ਹੋ ਗਏ ਸਨ। ਵਿਰੋਧੀ ਮੁਲਕ ਨੇ ਹਵਾਈ ਜਹਾਜ਼ ਰਾਹੀਂ ਆਪਣੀ ਫੌਜ ਦੇ ਜਵਾਨ ਆਬਾਦੀ ਵਾਲੇ ਏਰੀਏ ਵਿੱਚ ਉਤਾਰਨੇ ਸ਼ੁਰੂ ਕਰ ਦਿੱਤੇ ਸਨ। ਸ਼ਮੀਮਾ ਰੋ ਰਹੀ ਸੀ, ਦਾਦਾ ਧਰਵਾਸ ਦੇ ਰਿਹਾ ਸੀ ਤੇ ਫੌਜ ਦਗੜ-ਦਗੜ ਕਰਦੀ ਗਲੀਆਂ ਵਿੱਚੋਂ ਦੀ ਲੰਘ ਰਹੀ ਸੀ। ਪੰਜ ਸੱਤ ਫੌਜੀ ਉਹਨਾ ਦੇ ਘਰ ਆ ਵੜੇ ਉਹਨਾਂ ਨੇ ਸ਼ਮੀਮਾ ਤੋਂ ਪਾਣੀ ਮੰਗਿਆ । ਉਸ ਨੇ ਡਰਦੀ-ਡਰਦੀ ਨੇ ਪਾਣੀ ਦੇ ਦਿੱਤਾ। ਉਹ ਪਾਣੀ ਪੀ ਕੇ ਚਲੇ

ਗਏ। ਕੁਝ ਦੇਰ ਬਾਅਦ ਬੰਬਾਂ ਤੇ ਜਹਾਜ਼ਾਂ ਦਾ ਖੜ੍ਹਕਾ ਰੁਕ ਗਿਆ ਸੀ। ਗਵਾਂਢ ਵਿੱਚੋਂ ਹੀ ਕੁਝ ਬੰਦਿਆਂ ਨੇ ਆ ਕੇ ਸ਼ਮੀਮਾਂ ਦੀ ਮਾਂ ਦੀ ਲਾਸ਼ ਘਰ ਦੇ ਨਜ਼ਦੀਕ ਖੇਤਾਂ ਵਿੱਚ ਦਫ਼ਨਾ ਦਿੱਤੀ ਸੀ ।

ਹੁਣ ਸ਼ਾਮ ਹੋਣ ਲੱਗੀ ਸੀ। ਸ਼ਮੀਮਾ ਦਾ ਦਾਦਾ ਘਰ ਦੇ ਦਰਵਾਜ਼ੇ ਕੋਲ ਹੀ ਮੰਜ਼ੇ 'ਤੇ ਪਿਆ ਸੀ ਅਤੇ ਸ਼ਮੀਮਾ ਉਸ ਦੇ ਕੋਲ ਹੀ ਚੁੱਪ-ਚਾਪ ਬੈਠੀ ਸੀ। ਲੜਾਈ ਫਿਰ ਜੋਰ ਫੜਨ ਲੱਗੀ। ਫਿਰ ਤੋਂ ਜਹਾਜ਼ਾਂ ਦਾ ਸ਼ੋਰ ਹਵਾ ਵਿੱਚ ਫੈਲ ਗਿਆ ਤੇ ਗੋਲੀਬਾਰੀ ਤੇ ਬੰਬਾਂ ਦੀ ਅਵਾਜ ਆਉਣ ਲੱਗੀ ਸੀ। ਪਰ ਇਸ ਨੂੰ ਸਿਰਫ਼ ਸ਼ਮੀਮਾ ਹੀ ਸੁਣ ਸਕਦੀ ਸੀ ਕਿਉਂਕਿ ਉਸ ਦੇ ਦਾਦੇ ਨੂੰ ਬਹੁਤਾ ਸੁਣਾਈ ਨਹੀਂ ਸੀ ਦਿੰਦਾ। ਰਾਤ ਗੂੜ੍ਹੀ ਹੋ ਰਹੀ ਸੀ। ਕਿਤੇ ਵੀ ਕੋਈ ਬੱਤੀ ਨਹੀਂ ਜਗ ਰਹੀ ਸੀ। ਸਰਕਾਰੀ ਐਲਾਨ ਕੀਤਾ ਗਿਆ ਸੀ ਕਿ ਰਾਤ ਨੂੰ ਕੋਈ ਵੀ ਬੱਤੀ ਨਾ ਜਗਾਈ ਜਾਵੇ ।ਅੱਧੀ ਕੁ ਰਾਤ ਤੋਂ ਪਹਿਲਾਂ ਛੇ ਫੌਜੀ ਸ਼ਮੀਮਾ ਦੇ ਘਰ ਅੰਦਰ ਆ ਵੜੇ ਛੋਟੀ ਜਿਹੀ ਟਾਰਚ ਨਾਲ ਉਹਨਾਂ ਨੇ ਘਰ ਦੇ ਅੰਦਰ ਵੇਖਿਆ ਤੇ ਉਹਨਾਂ ਵਿੱਚੋਂ ਇੱਕ ਨੇ ਸ਼ਮੀਮਾ ਨੂੰ ਕਿਹਾ ਕਿ ਉਹ ਕੁਝ ਦੇਰ ਇੱਥੇ ਰੁਕਣਗੇ। ਉਹ ਵਾਰ-ਵਾਰ ਸ਼ਮੀਮਾ ਨੂੰ ਛੋਟੀ ਜਿਹੀ ਟਾਰਚ ਦੀ ਲਾਈਟ ਨਾਲ ਵੇਖ ਲੈਂਦੇ ਸਨ। ਜੋ ਸ਼ਮੀਮਾ ਨੂੰ ਬਿਲਕੁਲ ਚੰਗਾ ਨਹੀਂ ਸੀ ਲੱਗ ਰਿਹਾ। ਉਹਨਾਂ ਵਿੱਚੋਂ ਦੋ ਨੂੰ ਸ਼ਮੀਮਾ ਜ਼ਿਆਦਾ ਹੀ ਚੰਗੀ ਲੱਗ ਰਹੀ ਸੀ। ਸ਼ਮੀਮਾ ਨੇ ਉਹਨਾਂ ਦੀ ਅੱਖਾਂ ਵਿੱਚ ਉਹ ਸਭ ਵੇਖ ਲਿਆ ਸੀ। ਜੋ ਉਸ ਨੂੰ ਬੁਰਾ ਲੱਗ ਰਿਹਾ ਸੀ ਤੇ ਡਰਾ ਵੀ ਰਿਹਾ ਸੀ। ਪਰ ਉਸ ਕੋਲ ਕੋਈ ਰਸਤਾ ਨਹੀਂ ਸੀ। ਉਸ ਨੇ ਸੋਚਿਆ ਕਿ ਉਹ ਗਵਾਂਢੀਆਂ ਦੇ ਘਰ ਚਲੀ ਜਾਵੇ ਤਾਂ ਚੰਗਾ ਹੈ। ਉੱਥੇ ਘਰਾਂ ਦੀ ਇੱਕ ਦੂਜੇ ਤੋਂ ਦੂਰੀ ਕਾਫ਼ੀ ਸੀ। ਬਹੁਤੀ ਸੰਘਣੀ ਆਬਾਦੀ ਨਹੀਂ ਸੀ। ਕਿਉਂਕਿ ਇੱਥੇ ਉਸ ਦੀ ਅਸਮਤ ਨੂੰ ਖ਼ਤਰਾ ਸੀ ਅਤੇ ਉਸ ਦਾ ਦਾਦਾ ਏਨਾ ਕਮਜ਼ੋਰ ਸੀ ਕਿ ਉੱਠ ਵੀ ਮੁਸ਼ਕਿਲ ਨਾਲ ਹੀ ਸਕਦਾ ਸੀ। ਉਹ ਉੱਠ ਕੇ ਜਾਣ ਲੱਗੀ । ਇੱਕ ਫੌਜੀ ਨੇ ਉਸ ਦੀ ਬਾਂਹ ਫੜ੍ਹ ਲਈ ਇੰਨੀ ਰਾਤ ਨੂੰ ਕਿੱਥੇ ਜਾ ਰਹੀ ਏਂ ਸ਼ਮੀਮਾ ਨੇ ਆਪਣੀ ਬਾਂਹ ਤੇ ਇੱਕ ਬਹੁਤ ਸਖ਼ਤ ਹੱਥ ਮਹਿਸੂਸ ਕੀਤਾ। ਉਹ ਵਿਰੋਧ ਨਾ ਕਰ ਸਕੀ ਅਤੇ ਬਿਨਾਂ ਕੁਝ ਬੋਲੇ ਵਿਹੜੇ 'ਚੋਂ ਅੰਦਰ ਕਮਰੇ ਵਿੱਚ ਚਲੀ ਗਈ। ਚੰਨ ਦੇ ਚਾਨਣ ਨਾਲ ਘਰ ਵਿੱਚ ਹਲਕਾ ਜਿਹਾ ਚਾਨਣ ਸੀ । ਸ਼ਮੀਮਾ ਨੂੰ ਪਤਾ ਲੱਗ ਗਿਆ ਸੀ ਕਿ ਹੁਣ ਤਾਂ ਸਭ ਕਿਸਮਤ ਅਤੇ ਪ੍ਰਮਾਤਮਾ 'ਤੇ ਹੀ ਛੱਡਿਆ ਜਾ ਸਕਦਾ ਹੈ। ਕੁਝ ਸਮੇਂ ਬਾਅਦ ਦੋ ਜਣੇਂ ਸ਼ਮੀਮਾ ਕੋਲ ਕਮਰੇ ਦੇ ਅੰਦਰ ਆਏ। ਸ਼ਮੀਮਾ ਦੇ ਮੂੰਹ 'ਤੇ ਛੋਟੀ ਟਾਰਚ ਦੀ ਰੋਸ਼ਨੀ ਪਈ ਚੱਲ ਹੁਣ ਬਹੁਤੇ ਨਖ਼ਰੇ ਨਾ ਵਿਖਾ ਉਹਨਾਂ ਵਿੱਚੋਂ ਇੱਕ ਬੋਲਿਆ। ਸ਼ਮੀਮਾ ਉੱਠ ਕੇ ਭੱਜਣ ਲੱਗੀ ਤਾਂ ਉਹਨਾਂ ਵਿੱਚੋ ਇੱਕ ਫੌਜੀ ਨੇ ਆਪਣੇ ਪੂਰੇ ਜ਼ੋਰ ਨਾਲ ਸ਼ਮੀਮਾ ਨੂੰ ਫੜ੍ਹ ਕੇ ਉਸ ਦਾ ਮੂੰਹ ਆਪਣੇ ਹੱਥ ਨਾਲ ਬੰਦ ਕਰ ਦਿੱਤਾ ਸੀ। ਉਥੇ ਹਨੇਰਾ ਸੀ ਅਤੇ ਹੱਥੋ-ਪਾਈ ਵਿੱਚ ਸ਼ਮੀਮਾ ਦਾ ਸਿਰ ਕੰਧ ਵਿੱਚ ਬਹੁਤ ਜ਼ੋਰ ਨਾਲ ਵੱਜਿਆ ਉਹ ਬੇਹੋਸ਼ ਹੋ ਗਈ ਅਤੇ ਜਦੋਂ 20 ਕੁ ਮਿੰਟ ਬਾਅਦ ਉਸ ਨੂੰ ਹੋਸ਼ ਆਈ

ਤਾਂ ਉਹ ਆਪਣੇ ਚਿਹਰੇ 'ਤੇ ਕਿਸੇ ਦੇ ਸਾਹ ਨੂੰ ਮਹਿਸੂਸ ਕਰ ਸਕਦੀ ਸੀ। ਉਹ ਸਭ ਹੋ ਚੁੱਕਿਆ ਸੀ। ਜੋ ਉਹ ਨਹੀਂ ਸੀ ਚਾਹੁੰਦੀ। ਉਹ ਛੇ ਸਨ। ਉਹ ਬਦਲਦੇ ਰਹੇ ਇੱਕ ਤੋਂ ਬਾਅਦ ਦੂਜਾ ਸ਼ਮੀਮਾ ਨੇ ਫਿਰ ਭੱਜਣ ਦੀ ਕੋਸ਼ਿਸ਼ ਕੀਤੀ। ਪਰ ਉਸ ਨੂੰ ਖ਼ਿਆਲ ਆਇਆ ਉਸ ਦੇ ਜਿਸਮ 'ਤੇ ਕੋਈ ਕੱਪੜਾ ਨਹੀਂ ਸੀ। ਉਹ ਇਸ ਤਰ੍ਹਾਂ ਦੀ ਹਾਲਤ ਵਿੱਚ ਬਿਨਾਂ ਕੱਪੜਿਆਂ ਦੇ ਕਿੱਧਰ ਜਾਂਦੀ। ਉਸ ਦੇ ਵਾਰ ਵਾਰ ਵਿਰੋਧ ਕਰਨ 'ਤੇ ਬੰਦੂਕ ਦਾ ਬੱਟ ਉਸ ਦੇ ਸਿਰ 'ਤੇ ਮਾਰਿਆ ਗਿਆ। ਸਵੇਰ ਤੱਕ ਇਹ ਸਭ ਚਲਦਾ ਰਿਹਾ। ਸਵੇਰੇ ਹੁੰਦੇ ਹੀ ਉਹ ਸਾਰੇ ਚਲੇ ਗਏ। ਸ਼ਮੀਮਾ ਅੱਧ-ਬੇਹੋਸ਼ੀ ਦੀ ਹਾਲਤ ਵਿੱਚ ਸੀ। ਉਹ ਮੁਸ਼ਕਿਲ ਨਾਲ ਉੱਠ ਕੇ ਕਮਰੇ 'ਚੋਂ ਬਾਹਰ ਜਾ ਰਹੀ ਸੀ। ਉਸ ਦੇ ਸਿਰ 'ਚੋਂ ਖ਼ੂਨ ਵਗ ਰਿਹਾ ਸੀ। ਉਸ ਨੂੰ ਚੱਕਰ ਆਇਆ ਉਹ ਘਰ ਦੇ ਵਿਹੜੇ ਵਿੱਚ ਡਿੱਗ ਪਈ। ਸੂਰਜ ਚੜ੍ਹ ਰਿਹਾ ਸੀ ਅਤੇ ਸ਼ਮੀਮਾ ਦੀ ਜ਼ਿੰਦਗੀ ਡੁੱਬ ਰਹੀ ਸੀ। ਕੁਝ ਪਲਾਂ ਬਾਅਦ ਹੀ ਜਦੋਂ ਚਾਨਣ ਕਾਫ਼ੀ ਹੋਇਆ। ਸ਼ਮੀਮਾ ਮਰ ਚੁੱਕੀ ਸੀ।

ਪਹਿਲਾਂ ਇਸ ਟਾਈਮ ਤੱਕ ਸ਼ਮੀਮਾ ਆਪਣੇ ਦਾਦੇ ਕੋਲ ਸਵੇਰ ਦੀ ਚਾਹ ਲੈ ਕੇ ਪਹੁੰਚ ਜਾਂਦੀ ਸੀ। ਪਰ ਅੱਜ ਨਹੀਂ ਸੀ ਆਈ। ਦਾਦੇ ਨੇ ਉਸ ਨੂੰ ਕਈ ਆਵਾਜ਼ਾਂ ਦਿੱਤੀਆਂ। ਉਹ ਨਹੀਂ ਸੀ ਆਈ। ਦਾਦਾ ਕਾਫ਼ੀ ਮੁਸ਼ੱਕਤ ਤੋਂ ਬਾਅਦ ਆਪਣੇ ਮੰਜੇ ਤੋਂ ਉੱਠ ਸਕਿਆ ਅਤੇ ਘਰ ਦੇ ਵਿਹੜੇ ਵਿੱਚ ਆ ਗਿਆ। ਬੁੱਢੇ ਦੀ ਸੁਣਨ ਸ਼ਕਤੀ ਬਹੁਤ ਹੀ ਘੱਟ ਸੀ, ਸਰੀਰ ਬਹੁਤ ਕਮਜ਼ੋਰ ਸੀ ਪਰ ਨਿਗ੍ਹਾ ਹਾਲੇ ਚੰਗੀ ਸੀ। ਉਸਨੇ ਸ਼ਮੀਮਾ ਨੂੰ ਦੂਰੋਂ ਹੀ ਅਜਿਹੀ ਹਾਲਤ ਵਿੱਚ ਵੇਖ ਲਿਆ ਜੋ ਉਸ ਨੇ ਕਦੀ ਨਹੀਂ ਸੀ ਸੋਚੀ। ਉਹ ਅਗਾਂਹ ਤੁਰ ਨਹੀਂ ਸਕਿਆ ਕੁਝ ਦੂਰੀ ਤੋਂ ਹੀ ਸ਼ਮੀਮਾ ਨੂੰ ਵੇਖ ਰਿਹਾ ਸੀ। ਉਸ ਦੇ ਪੈਰ ਜਿਵੇਂ ਜ਼ਮੀਨ ਵਿੱਚ ਗੱਡੇ ਗਏ ਸਨ। ਸਰੀਰ ਸੁੰਨ ਹੋ ਗਿਆ ਜਾਪਦਾ ਸੀ। ਉਹ ਉੱਥੇ ਹੀ ਰੁਕ ਗਿਆ।

ਸ਼ਮੀਮਾ ਬੇਜ਼ਾਨ ਪਈ ਸੀ। ਅਲਫ਼ ਨੰਗੀ, ਖ਼ੂਨ ਨਾਲ ਲਿੱਬੜੀ-ਤਿੱਬੜੀ। ਉਸ ਦਾ ਦਾਦਾ ਬੜੀ ਮੁਸ਼ਕਿਲ ਨਾਲ ਉਸ ਨੂੰ ਵੇਖ ਸਕਿਆ ਸੀ। ਆਪਣੀ ਬੱਚੀ ਨੂੰ ਇਸ ਹਾਲਤ ਵਿੱਚ ਵੇਖਣਾ ਬਹੁਤ ਔਖਾ ਹੁੰਦਾ ਨਾ। ਉਹ ਉੱਥੇ ਹੀ ਬੈਠ ਗਿਆ ਤੇ ਕਾਫ਼ੀ ਦੇਰ ਰੋਂਦਾ ਰਿਹਾ। ਸ਼ਮੀਮਾ 'ਤੇ ਮੱਖੀਆਂ ਭਿਣਕ ਰਹੀਆਂ ਸਨ। ਬਹੁਤ ਸਾਰੀਆਂ ਮੱਖੀਆਂ ਜਿਵੇਂ ਉਪਰ ਕਾਲੀ ਚਾਦਰ ਲਈ ਹੋਵੇ। ਬੁੱਢਾ ਹੌਸਲਾ ਕਰਕੇ, ਉੱਠ ਕੇ ਉਸ ਦੇ ਕੋਲ ਜਾਣ ਲੱਗਿਆ ਤਾਂ ਮੱਖੀਆਂ ਉਡਣ ਲੱਗੀਆਂ। ਉਹ ਫਿਰ ਰੁਕ ਗਿਆ ਕਿ ਕਿਤੇ ਸਾਰੀਆਂ ਮੱਖੀਆਂ ਹੀ ਨਾ ਉਡ ਜਾਣ ਤੇ ਸ਼ਮੀਮਾ ਫੇਰ ਨੰਗੀ ਹੋ ਜਾਵੇ।

.....ਮਾਇਰਾ

ਮਾਇਰਾ ਦੀ ਇਹ ਸਟੋਰੀ ਪੜ੍ਹ ਕੇ ਮੈਂ ਸਿਰਫ਼ ਇਸ ਦੇ ਥੱਲੇ ਇਹੋ ਲਿਖ ਸਕਿਆ ਮੈਨੂੰ ਨਹੀਂ ਪਤਾ ਇਹ ਸਟੋਰੀ ਤੁਸੀਂ ਕਿਉਂ ਲਿਖੀ ਹੈ। ਪਰ ਇਹ

ਇਨਸਾਨੀਅਤ ਦੇ ਮਰਨ ਦੀ ਕਥਾ ਹੈ ਅਤੇ ਅਜਿਹਾ ਕੁਝ ਮੈਨੂੰ ਬਹੁਤ ਦੇਰ ਤੱਕ ਡਿਸਟਰਬ ਕਰਦਾ ਹੈ।

ਮਾਇਰਾ ਦਾ ਜਵਾਬ ਆਇਆ ਇਸ ਤਰ੍ਹਾਂ ਦਾ ਬਹੁਤ ਕੁਝ ਸਮਾਜ ਵਿੱਚ ਹੁੰਦਾ ਰਹਿੰਦਾ ਹੈ। ਇਸ ਸਟੋਰੀ ਵਿੱਚ ਤਾਂ ਦੋ ਮੁਲਕਾਂ ਦੀ ਲੜਾਈ ਚੱਲ ਰਹੀ ਹੈ, ਪਰ ਆਮ ਹਾਲਤਾਂ ਵਿੱਚ ਵੀ ਔਰਤਾਂ 'ਤੇ ਜ਼ੁਲਮ ਹੁੰਦੇ ਰਹਿੰਦੇ ਹਨ। ਜਦੋਂ ਤੋਂ ਦੁਨੀਆਂ ਬਣੀ ਹੈ, ਉਦੋਂ ਤੋਂ ਇਹ ਸਭ ਹੋ ਰਿਹਾ ਹੈ। ਲੋਕ ਕਈ ਵਾਰ ਸਤਯੁਗ ਦੀਆਂ ਗੱਲਾਂ ਕਰਦੇ ਹਨ। ਉਹ ਆਖਦੇ ਹਨ ਕਿ ਹੁਣ ਕਲਯੁਗ ਹੈ। ਪਰ ਜਦੋਂ ਹਰ ਯੁੱਗ ਵਿੱਚ ਇਹ ਸਭ ਹੁੰਦਾ ਰਿਹਾ ਹੈ ਤਾਂ ਅਸੀਂ ਕਿਸ ਸਮੇਂ ਨੂੰ ਸਤਯੁਗ ਆਖ ਸਕਦੇ ਹਾਂ। ਬਹੁਤ ਲੋਕਾਂ ਨੂੰ ਇਹ ਡਿਸਟਰਬ ਵੀ ਕਰਦਾ ਹੈ। ਪਰ ਇਹ ਬੰਦ ਨਹੀਂ ਹੋਇਆ। ਇਹ ਲਗਾਤਾਰ ਚੱਲ ਰਿਹਾ ਹੈ ਅਤੇ ਲੋਕ ਵੀ ਬੱਸ ਅਖਬਾਰ ਪੜ੍ਹਦੇ ਹਨ, ਖਬਰਾਂ ਸੁਣਦੇ ਹਨ। ਕਈ ਵਾਰ ਵਿਰੋਧ ਵੀ ਹੁੰਦੇ ਹਨ। ਸਰਕਾਰਾਂ ਦਾ ਧਿਆਨ ਸਿਰਫ਼ ਇੱਥੇ ਤੱਕ ਹੀ ਸੀਮਤ ਹੁੰਦਾ ਹੈ ਕਿ ਵਿਰੋਧ ਨੂੰ ਦਬਾਇਆ ਜਾਵੇ ਇੱਕ ਵਾਰ ਸ਼ਾਂਤੀ ਬਣਾਈ ਜਾਵੇ। ਪਰ ਜੁਰਮ ਨੂੰ ਰੋਕਣ ਲਈ ਕੋਈ ਚੰਗੇ ਉਪਰਾਲੇ ਨਹੀਂ ਕੀਤੇ ਜਾਂਦੇ।

ਇਹ ਪੜ੍ਹ ਕੇ ਮੈਨੂੰ ਲੱਗਿਆ ਉਹ ਠੀਕ ਆਖ ਰਹੀ ਹੈ।

————————

...2

## ਡੌਂਟ ਸ਼ੇਅਰ ਆ ਬੈੱਡ

---

"ਮੈਂ ਆਪਣਾ ਬੈੱਡ ਕਿਸੇ ਨਾਲ ਵੀ ਸ਼ੇਅਰ ਕਰਨਾ ਪਸੰਦ ਨਹੀਂ ਕਰਦੀ।

ਕਿਉਂ ?

ਕਿਸੇ ਦਿਨ ਲਿਖਾਂਗੀ।"

ਇੱਕ ਦਿਨ ਮਾਇਰਾ ਨੇ ਸਿਰਫ਼ ਇੰਨਾ ਕੁ ਹੀ ਸਟੇਟਸ ਅਪਡੇਟ ਕੀਤਾ ਸੀ। ਬਹੁਤ ਲੋਕ ਇਸ ਤਰ੍ਹਾਂ ਦੇ ਹਨ, ਇਸ ਦੁਨੀਆਂ ਵਿੱਚ ਜੋ ਇਕੱਲੇ ਸੌਣਾ ਪਸੰਦ ਕਰਦੇ ਹਨ। ਵੈਸੇ ਮੈਨੂੰ ਪਤਾ ਸੀ, ਮਾਇਰਾ ਇਸ ਬਾਰੇ ਕਦੇ ਵੀ ਪੂਰਾ ਸੱਚ ਨਹੀਂ ਲਿਖੇਗੀ। ਬਹੁਤ ਵਾਰ ਉਹ ਇਸੇ ਤਰ੍ਹਾਂ ਕਰਦੀ ਹੈ। ਉਸ ਦਾ ਦਿਲ ਕਰਦਾ ਹੈ ਕਿ ਉਹ ਕੋਈ ਗੱਲ ਲੋਕਾਂ ਨਾਲ ਸਾਂਝੀ ਕਰੇ। ਪਰ ਕਹਿੰਦੇ ਕਹਿੰਦੇ ਰੁਕ ਜਾਂਦੀ ਹੈ ਅਤੇ ਇਸ ਤਰ੍ਹਾਂ ਦੇ ਅਧੂਰੇ ਸਟੇਟਸ ਅਪਡੇਟ ਕਰਦੀ ਰਹਿੰਦੀ ਹੈ। ਪਰ ਮੈਨੂੰ ਯਕੀਨ ਸੀ ਉਹ ਇਸ ਬਾਰੇ ਜ਼ਰੂਰ ਕੁਝ ਨਾ ਕੁਝ ਇਸ ਤਰ੍ਹਾਂ ਲਿਖੇਗੀ ਕਿ ਪੜ੍ਹਨ ਵਾਲੇ ਨੂੰ ਇਹ ਪਤਾ ਨਾ ਲੱਗ ਸਕੇ ਕਿ ਇਹ ਸਿਰਫ਼ ਕਲਪਨਾ ਹੈ ਜਾਂ ਉਸ ਦੀ ਜ਼ਿੰਦਗੀ ਦਾ ਅਸਲ ਹੈ। ਜੋ ਭਾਵੇਂ ਇਸ ਲਿਖੇ ਗਏ ਅਧੂਰੇ ਸਟੇਟਸ ਨੂੰ ਪੂਰਾ ਕਰਨ ਲਈ ਨਹੀਂ ਹੋਵੇਗਾ । ਪਰ ਇਸੇ ਨਾਲ ਸਬੰਧਤ ਹੋਵੇਗਾ ।

ਮੈਂ ਉਸ ਦੇ ਇਸ ਤਰ੍ਹਾਂ ਦੇ ਅਧੂਰੇ ਸਟੇਟਸ ਦੇ ਪੂਰੇ ਹੋਣ ਦੀ ਅਕਸਰ ਉਡੀਕ ਕਰਦਾ ਹਾਂ।

ਕਰੀਬ ਦਸ ਕੁ ਦਿਨਾਂ ਬਾਅਦ ਮਾਇਰਾ ਨੇ ਇੱਕ ਸਟੋਰੀ ਪੋਸਟ ਕੀਤੀ। ਆਮ ਦਿਨਾਂ ਵਾਂਗ ਸਵੇਰੇ ਕਰੀਬ ਪੰਜ ਕੁ ਵਜੇ ਮੈਂ ਉਸ ਦਾ ਲਿਖਿਆ ਸਟੇਟਸ ਪੜ੍ਹ ਰਿਹਾ ਸੀ :

'ਡੌਂਟ ਸ਼ੇਅਰ ਆ ਬੈੱਡ' ਏ ਫੇਕ ਸਟੋਰੀ ਬਾਇ ਮਾਇਰਾ, ਵਿਦ ਰੀਅਲ ਲਾਈਫ਼।

ਮੈਂ ਅੰਮ੍ਰਿਤਾ ਦੇਸ਼ਮੁੱਖ ਹਾਂ। ਇੱਕ ਮਾਨਸਿਕ ਰੋਗਾਂ ਦੀ ਡਾਕਟਰ। ਮੇਰੇ ਕੋਲ ਇਸ ਤਰ੍ਹਾਂ ਦੇ ਮਰੀਜ਼ ਆਉਂਦੇ ਹਨ ਜੋ ਆਮ ਲੋਕਾਂ ਨੂੰ ਜਾਂ ਤਾਂ ਅਜੀਬ ਲਗਦੇ ਹਨ ਜਾਂ ਉਹਨਾਂ ਲਈ ਇਹ ਹਾਸੇ ਦਾ ਕਾਰਨ ਹੁੰਦੇ ਹਨ। ਅੱਜ ਇੱਕ ਕੁੜੀ ਨੂੰ ਉਸ ਦਾ ਪਤੀ ਮੇਰੇ ਕੋਲ ਲੈ ਕੇ ਆਇਆ। ਉਹਨਾਂ ਦੇ ਵਿਆਹ ਨੂੰ ਕਰੀਬ ਇੱਕ ਸਾਲ ਹੋਇਆ ਹੈ। ਉਹ ਡਿਪਰੈਸ਼ਨ ਦੀ ਸ਼ਿਕਾਰ ਹੈ। ਕੁੜੀ ਉੱਚੀ ਲੰਮੀ ਤੇ ਸੋਹਣੀ ਹੈ। ਪਰ ਚੁੱਪ। ਉਸ ਦੀਆਂ ਅੱਖਾਂ ਥੋੜ੍ਹੀਆਂ ਜਿਹੀਆ ਜ਼ਿਆਦਾ ਖੁੱਲ੍ਹੀਆਂ ਹੋਈਆਂ, ਜਿਵੇਂ ਡਰ ਜਾਂ ਹੈਰਾਨੀ ਨਾਲ ਭਰੀਆਂ ਅੱਖਾਂ ਹੁੰਦੀਆਂ ਹਨ। ਉਸ ਕੁੜੀ ਨੇ ਆਪਣੇ ਬਾਰੇ ਕੁਝ ਨਹੀਂ ਦੱਸਿਆ। ਸਭ ਕੁਝ ਉਸਦਾ ਪਤੀ ਹੀ ਉਸ ਬਾਰੇ ਦੱਸ ਰਿਹਾ ਸੀ ਕਿ ਇਸ ਦਾ ਨਾਮ ਆਰਤੀ ਹੈ। ਇਸ ਨੂੰ ਨੀਂਦ ਨਹੀਂ ਆਉਂਦੀ, ਜਦੋਂ ਮੌਸਮ ਬਦਲਦਾ ਹੈ, ਇਹ ਬਹੁਤ ਬੇਚੈਨ ਮਹਿਸੂਸ ਕਰਦੀ ਹੈ। ਕਿਸੇ ਨੂੰ ਵੀ ਆਪਣੇ ਨੇੜੇ ਨਹੀਂ ਆਉਣ ਦਿੰਦੀ। ਜੇਕਰ ਕਿਸੇ ਦਾ ਹੱਥ ਜਾਂ ਸਰੀਰ ਦਾ ਕੋਈ ਵੀ ਅੰਗ

ਇਸ ਦੇ ਕੋਲੋਂ ਲੰਘਦਿਆਂ ਵੀ ਇਸ ਨਾਲ ਛੂਹ ਜਾਵੇ ਤਾਂ ਇਹ ਚੀਕਾਂ ਮਾਰਨ ਲੱਗਦੀ ਹੈ। ਕਹਿੰਦੀ ਹੈ ਮੇਰੇ ਤੋਂ ਦੂਰ ਰਹੋ।

ਆਰਤੀ ਦਾ ਪਤੀ ਕਾਫ਼ੀ ਦੁਖੀ ਲੱਗ ਰਿਹਾ ਸੀ। ਉਸ ਨੇ ਕਿਹਾ ਮੈਂ ਬਹੁਤ ਪਰੇਸ਼ਾਨ ਹਾਂ । ਮੈਂ ਕਾਫ਼ੀ ਡਾਕਟਰਾਂ ਤੋਂ ਇਸ ਦਾ ਇਲਾਜ ਕਰਵਾਇਆ। ਪਰ ਇਸ ਦੀ ਹਾਲਤ ਵਿੱਚ ਕੋਈ ਸੁਧਾਰ ਨਹੀਂ ਹੋ ਰਿਹਾ।

ਮੈਂ ਆਰਤੀ ਦੇ ਪਤੀ ਨੂੰ ਕਿਹਾ ਇਸ ਨੂੰ ਕੁਝ ਦਿਨ ਇੱਥੇ ਮੇਰੇ ਕੋਲ ਹਸਪਤਾਲ ਵਿੱਚ ਰਹਿਣ ਦਿਓ। ਮੈਂ ਚੰਗੀ ਤਰ੍ਹਾਂ ਵੇਖਣਾ ਚਾਹੁੰਦੀ ਹਾਂ ਕਿ ਜਦੋਂ ਤੁਹਾਡੇ ਮੁਤਾਬਕ ਇਸ ਦੇ ਰਹਿਣ ਸਹਿਣ ਵਿੱਚ ਕਿਸੇ ਕਿਸਮ ਦੀ ਕੋਈ ਕਮੀ ਨਹੀਂ, ਕੋਈ ਆਰਥਿਕ ਸਮੱਸਿਆ ਨਹੀਂ। ਇਸ ਨੂੰ ਸਿਹਤ ਦੀ ਹੋਰ ਕੋਈ ਗੰਭੀਰ ਬਿਮਾਰੀ ਨਹੀਂ ਤਾਂ ਸਮੱਸਿਆ ਕਿੱਥੇ ਹੈ ?

ਆਰਤੀ ਦਾ ਪਤੀ ਉਸ ਨੂੰ ਮੇਰੇ ਕਲੀਨਿਕ ਵਿੱਚ ਛੱਡ ਕੇ ਚਲਾ ਗਿਆ। ਮੈਂ ਆਪਣੀ ਸਹਾਇਕ ਨਰਸ ਨੂੰ ਕੁਝ ਦਵਾਈਆਂ ਲਿਖ ਕੇ ਦਿੱਤੀਆਂ ਜੋ ਆਰਤੀ ਨੂੰ ਦਿੱਤੀਆਂ ਜਾਣੀਆਂ ਸਨ। ਇਸ ਵਿੱਚ ਹਲਕੀ ਨਸ਼ੇ ਦੀ ਦਵਾਈ ਤੇ ਉਸ ਦੇ ਨਰਵਸ ਸਿਸਟਮ ਨੂੰ ਰਿਲੈਕਸ ਕਰਨ ਲਈ ਕੁਝ ਦਵਾਈਆਂ ਸ਼ਾਮਿਲ ਸਨ। ਇਹ ਦੁਪਿਹਰ ਤੋਂ ਪਹਿਲਾਂ ਦਾ ਟਾਈਮ ਸੀ। ਮੈਂ ਆਰਤੀ ਨੂੰ ਕਿਹਾ ਕਿ ਆਪਾਂ ਸ਼ਾਮ ਨੂੰ ਮਿਲਦੇ ਹਾਂ। ਤੁਸੀਂ ਆਰਾਮ ਕਰੋ। ਦਿਲ ਕਰੇ ਤਾਂ ਸੌਂ ਜਾਣਾ। ਤੁਸੀਂ ਚਾਹੋ ਤਾਂ ਅਖ਼ਬਾਰ ਪੜ੍ਹ ਸਕਦੇ ਹੋ। ਟੀਵੀ ਦੇਖ ਸਕਦੇ ਹੋ ਜਾਂ ਜੋ ਵੀ ਤੁਹਾਡੇ ਮੁਤਾਬਕ ਤੁਹਾਨੂੰ ਠੀਕ ਲੱਗੇ।

ਦਿਨ ਵੇਲੇ ਮੈਂ ਆਰਤੀ ਬਾਰੇ ਸੋਚਦੀ ਰਹੀ ਕਿਉਂਕਿ ਮੈਂ ਸ਼ਾਮ ਨੂੰ ਉਸ ਨਾਲ ਕੌਂਸਲਿੰਗ ਕਰਨੀ ਸੀ। ਮੈਂ ਉਸ ਦੀਆਂ ਰਿਪੋਰਟਸ ਵੇਖੀਆਂ ਸਨ। ਉਸ ਦਾ ਟਰੀਟਮੈਂਟ ਅਲੱਗ ਤਰੀਕੇ ਨਾਲ ਕੀਤਾ ਗਿਆ ਸੀ। ਉਸ ਨੂੰ ਦਿੱਤੀਆਂ ਜਾਣ ਵਾਲੀਆਂ ਦਵਾਈਆਂ ਵਿੱਚ ਕਾਮਵਰਧਕ ਦਵਾਈਆਂ ਸ਼ਾਮਿਲ ਸਨ। ਕਈ ਵਾਰ ਇਸ ਤਰ੍ਹਾਂ ਹੋ ਜਾਂਦਾ ਹੈ ਕਿ ਕੁਝ ਕੁੜੀਆਂ ਜੋ ਮਾਨਸਿਕ ਤੌਰ 'ਤੇ ਵਿਆਹ ਲਈ ਤਿਆਰ ਨਹੀਂ ਹੁੰਦੀਆਂ, ਪਰ ਉਹਨਾਂ ਦਾ ਵਿਆਹ ਉਹਨਾਂ ਦੇ ਮਾਂ ਬਾਪ ਕਰ ਦਿੰਦੇ ਹਨ। ਉਹ ਆਪਣੇ ਪਤੀ ਨਾਲ ਐਡਜਸਟ ਨਹੀਂ ਹੋ ਸਕਦੀਆਂ। ਉਹ ਸਰੀਰਕ ਸਬੰਧਾਂ ਨੂੰ ਮਾਨਸਿਕ ਤੌਰ 'ਤੇ ਸਵੀਕਾਰ ਨਹੀਂ ਕਰਦੀਆਂ। ਅਜਿਹੀਆਂ ਕੁੜੀਆਂ ਨੂੰ ਬਜਾਏ ਸਮਝਣ ਦੇ ਅਜਿਹੀਆਂ ਦਵਾਈਆਂ ਦਿੱਤੀਆਂ ਜਾਂਦੀਆਂ ਹਨ ਜੋ ਉਹਨਾਂ ਨੂੰ ਸਰੀਰਕ ਸਬੰਧ ਬਣਾਉਣ ਲਈ ਉਕਸਾਉਂਦੀਆਂ ਹਨ। ਇਹ ਕਿਸੇ ਮਨੁੱਖ ਨੂੰ ਮਸ਼ੀਨ ਬਣਾਉਣ ਵਰਗੀ ਗੱਲ ਹੈ।

ਅੱਜ ਸ਼ਾਮ ਨੂੰ ਮੈਂ ਸੈਰ ਕਰਨ ਲਈ ਜਾਣਾ ਸੀ। ਸੋਚਿਆ ਮੈਂ ਆਰਤੀ ਨੂੰ ਨਾਲ ਹੀ ਲੈ ਲਵਾਂ । ਇਸ ਨਾਲ ਦੋ ਕੰਮ ਹੋ ਜਾਣਗੇ। ਸੈਰ ਕਰਦੇ-ਕਰਦੇ ਉਸ ਨਾਲ ਗੱਲਬਾਤ ਕਰਨ ਦਾ ਖੁੱਲ੍ਹਾ ਸਮਾਂ ਮਿਲ ਜਾਵੇਗਾ ਤੇ ਉਹ ਵੀ ਸਹਿਜਤਾ [illegible]

ਗੱਲ ਬਾਤ ਕਰ ਸਕੇਗੀ। ਮੈਂ ਹਸਪਤਾਲ ਵਿੱਚੋਂ ਉਸ ਨੂੰ ਨਾਲ ਲਿਆ ਤੇ ਸੈਰ ਲਈ ਪਾਰਕ ਚਲੀ ਗਈ।

ਪਾਰਕ ਵਿੱਚ ਸੈਰ ਕਰਦੇ ਹੋਏ ਮੈਂ ਆਰਤੀ ਨੂੰ ਕਿਹਾ ਕਿ ਮੈਨੂੰ ਉਹ-ਉਹ ਸਭ ਗੱਲਾਂ ਦੱਸੇ ਜਿਨ੍ਹਾਂ ਨੇ ਜ਼ਿੰਦਗੀ ਵਿੱਚ ਉਸ ਨੂੰ ਜ਼ਿਆਦਾ ਦਰਦ ਦਿੱਤਾ ਜਾਂ ਆਪਣੀਆਂ ਉਹ ਸਾਰੀਆਂ ਇੱਛਾਵਾਂ ਜੋ ਪੂਰੀਆਂ ਨਹੀਂ ਹੋਈਆਂ ਜਾਂ ਉਹ ਇੱਛਾਵਾਂ ਜਿਨ੍ਹਾਂ ਦੇ ਪੂਰੇ ਨਾ ਹੋਣ ਦਾ ਉਸ ਨੂੰ ਹਾਲੇ ਤੱਕ ਵੀ ਦੁੱਖ ਹੈ। ਆਰਤੀ ਨੇ ਦੱਸਿਆ ਕਿ ਇੱਕ ਲੜਕਾ ਉਸ ਨੂੰ ਪਿਆਰ ਕਰਦਾ ਸੀ। ਪਰ ਆਰਤੀ ਨੇ ਉਸ ਨੂੰ ਇਗਨੋਰ ਕਰ ਦਿੱਤਾ ਸੀ । ਉਸ ਲੜਕੇ ਨੇ ਕਿਸੇ ਕਾਰਨ ਆਤਮ ਹੱਤਿਆ ਕਰ ਲਈ ਸੀ। ਜਿਸ ਨੂੰ ਉਹ ਕਦੇ ਵੀ ਭੁੱਲ ਨਹੀਂ ਸੀ ਸਕਦੀ। ਦੂਸਰੀ ਗੱਲ ਉਹ ਡਾਕਟਰ ਬਣਨਾ ਚਾਹੁੰਦੀ ਸੀ। ਪਰ ਮੈਡੀਕਲ ਕਾਲਜ ਦੀ ਮੈਨੇਜਮੈਂਟ ਨੇ ਰਿਸ਼ਵਤ ਲੈ ਕੇ ਕਿਸੇ ਹੋਰ ਕੁੜੀ ਨੂੰ ਉਸ ਦੀ ਸੀਟ ਦੇ ਦਿੱਤੀ ਸੀ। ਫਿਰ ਉਸ ਦਾ ਵਿਆਹ ਹੋਇਆ। ਉਸ ਦਾ ਘਰਵਾਲਾ ਬਹੁਤ ਕੇਅਰਲੈਸ ਆਦਮੀ ਹੈ। ਜੇ ਉਹ ਬਿਮਾਰ ਵੀ ਹੋਵੇ ਤਾਂ ਜਲਦੀ ਡਾਕਟਰ ਦੇ ਨਹੀਂ ਲੈ ਕੇ ਜਾਂਦਾ। ਉਹ ਆਪਣੇ ਘਰਵਾਲੇ ਨੂੰ ਪਸੰਦ ਨਹੀਂ ਕਰਦੀ। ਪਰ ਉਹ ਉਸ ਆਦਮੀ ਨਾਲ ਰਹਿਣ ਲਈ ਮਜਬੂਰ ਹੈ। ਜਿਸ ਨੂੰ ਉਹ ਨਫ਼ਰਤ ਕਰਦੀ ਹੈ। ਪਰ ਮਾਂ ਬਾਪ ਤੇ ਸਮਾਜ ਉਸ ਨੂੰ ਇਸ ਰਿਸ਼ਤੇ ਨੂੰ ਖ਼ਤਮ ਕਰਨ ਦੀ ਇਜਾਜ਼ਤ ਨਹੀਂ ਦਿੰਦੇ । ਇਸ ਲਈ ਉਹ ਪਰੇਸ਼ਾਨ ਰਹਿੰਦੀ ਹੈ ।

ਮੈਂ ਉਸ ਨੂੰ ਪੁੱਛਿਆ ਕਿ ਕੀ ਉਸ ਨੂੰ ਪਤਾ ਹੈ ਜੋ ਦਵਾਈਆਂ ਉਸ ਨੂੰ ਦਿੱਤੀਆਂ ਗਈਆਂ ਹਨ। ਉਹਨਾਂ ਵਿੱਚ ਕੀ ਕੀ ਦਿੱਤਾ ਗਿਆ ਹੈ, ਤਾਂ ਉਸ ਨੇ ਕਿਹਾ :

"ਹਾਂ ਮੈਨੂੰ ਪਤਾ ਹੈ। ਪਹਿਲਾਂ ਜਿਸ ਡਾਕਟਰ ਤੋਂ ਉਹ ਟਰੀਟਮੈਂਟ ਲੈ ਰਹੀ ਸੀ। ਉਹ ਆਦਮੀ ਸੀ। ਉਸ ਡਾਕਟਰ ਨੇ ਕਿਹਾ ਕਿ ਇਹ ਕਾਮ ਦਮਨ ਦੀ ਸਮੱਸਿਆ ਹੈ ਅਤੇ ਇਹਨਾਂ ਇੱਛਾਵਾਂ ਨੂੰ ਸਹੀ ਤੌਰ 'ਤੇ ਉਜਾਗਰ ਕਰਨ ਲਈ ਇਸ ਨੂੰ ਉਤੇਜਿਤ ਦਵਾਈਆਂ ਦੀ ਲੋੜ ਹੈ। ਕਿਉਂਕਿ ਮੈਨੂੰ ਨੀਂਦ ਘੱਟ ਆਉਂਦੀ ਸੀ। ਇਸ ਤੋਂ ਬਿਨਾਂ ਮੈਨੂੰ ਇੱਕ ਹੋਰ ਸਮੱਸਿਆ ਵੀ ਹੈ ਕਿ ਹਰ ਵਾਰ ਸਰੀਰਕ ਸਬੰਧ ਬਣਨ ਬਾਅਦ ਮੈਂ ਡਿਪਰੈਸ਼ਨ ਵਿੱਚ ਚਲੀ ਜਾਂਦੀ ਹਾਂ ਤੇ ਹਰ ਵਾਰ ਮੈਨੂੰ ਰਿਲੈਕਸ ਹੋਣ ਲਈ ਬਾਥਰੂਮ ਵਿੱਚ ਜਾ ਕੇ ਰੋਣਾ ਪੈਂਦਾ ਹੈ। ਰੋਣ ਬਾਅਦ ਹੀ ਮੈਂ ਰਿਲੈਕਸ ਮਹਿਸੂਸ ਕਰਦੀ ਹਾਂ। ਪਰ ਮੇਰੇ ਪਤੀ ਨੂੰ ਇਸ ਗੱਲ ਤੇ ਗੁੱਸਾ ਆਉਂਦਾ ਹੈ। ਉਹ ਚਾਹੁੰਦਾ ਹੈ ਕਿ ਮੈਂ ਬਿਨਾ ਕੋਈ ਵੀ ਸ਼ਕਾਇਤ ਕਰੇ ਖ਼ੁਸ਼ ਰਹਾਂ ਤੇ ਇਸ ਤਰ੍ਹਾਂ ਦਾ ਰੋਣ ਪਿੱਟਣ ਬੰਦ ਕਰਾਂ। ਪਰ ਮੇਰਾ ਇਸ 'ਤੇ ਕੋਈ ਕੰਟਰੋਲ ਨਹੀਂ। ਇਹੀ ਗੱਲ ਅਕਸਰ ਸਾਡੇ ਵਿਚਕਾਰ ਝਗੜੇ ਦਾ ਕਾਰਨ ਬਣਦੀ ਹੈ।

ਮੈਨੂੰ ਮਾਨਸਿਕ ਸਬੰਧ ਵਧੇਰੇ ਖ਼ੁਸ਼ੀ ਦਿੰਦੇ ਹਨ ਬਜਾਏ ਸਰੀਰਕ ਸਬੰਧ ਦੇ। ਮੈਂ ਚਾਹੁੰਦੀ ਹਾਂ ਮੇਰਾ ਪਾਰਟਨਰ ਮਾਨਸਿਕ ਤੌਰ ਤੇ ਮੇਰੇ ਨਾਲ ਜੁੜਿਆ ਹੋਵੇ। ਉਹ ਮੇਰੇ ਆਸ ਪਾਸ ਰਹੇ ਤੇ ਅਸੀਂ ਇੱਕ ਦੂਜੇ ਦਾ ਖਿਆਲ ਰੱਖੀਏ ਬਸ। ਪਰ ਮੇਰਾ

ਪਤੀ ਸਮਝਦਾ ਹੈ, ਕਿ ਜੇਕਰ ਸਾਡਾ ਕੋਈ ਵੀ ਸਰੀਰਕ ਸਬੰਧ ਨਹੀਂ ਤਾਂ ਇਸ ਦਾ ਮਤਲਬ ਸਾਡਾ ਕੋਈ ਰਿਸ਼ਤਾ ਨਹੀਂ ਹੈ। ਉਹ ਆਖਦਾ ਹੈ ਕਿ ਜੇਕਰ ਅਸੀਂ ਇਸ ਤਰ੍ਹਾਂ ਹੀ ਰਹਿਣਾ ਹੈ ਤਾਂ ਇਕੱਠੇ ਰਹਿਣ ਦਾ ਕੀ ਮਤਲਬ ਹੈ। ਮੈਂ ਉਸ ਨੂੰ ਕਿਹਾ ਹੈ ਕਿ ਮੈਨੂੰ ਅਲੱਗ ਰਹਿਣ ਦਿੱਤਾ ਜਾਵੇ। ਉਹ ਇਸ ਲਈ ਵੀ ਸਹਿਮਤ ਨਹੀਂ ਹੈ। ਉਹ ਮੈਨੂੰ ਛੱਡਣਾ ਨਹੀਂ ਚਾਹੁੰਦਾ।

ਕਾਫ਼ੀ ਦੇਰ ਮੈਂ ਆਰਤੀ ਨਾਲ ਗੱਲਾਂ ਕਰਦੀ ਰਹੀ। ਫਿਰ ਉਸ ਨੂੰ ਹਸਪਤਾਲ ਛੱਡ ਕੇ ਆਪ ਘਰ ਆ ਗਈ। ਰਸਤੇ ਵਿੱਚ ਤੇ ਬਾਕੀ ਦਾ ਸਾਰਾ ਦਿਨ ਉਸ ਦੇ ਬਾਰੇ ਸੋਚਦੀ ਰਹੀ। ਆਰਤੀ ਨੇ ਇਹ ਵੀ ਦੱਸਿਆ ਸੀ ਕਿ ਇਨ੍ਹਾਂ ਦਿਨਾਂ ਵਿੱਚ ਉਹ ਇੱਕ ਹੋਰ ਸਮੱਸਿਆ ਵਿੱਚੋਂ ਦੀ ਗੁਜ਼ਰ ਰਹੀ ਹੈ। ਉਹ ਕਿਸੇ ਕਾਲਮ ਨਵੀਸ ਦੇ ਪਿਆਰ ਵਿੱਚ ਹੈ। ਜੋ ਇੱਕ ਅਖ਼ਬਾਰ ਲਈ ਲਿਖਦਾ ਹੈ। ਉਹ ਉਸ ਦੇ ਆਰਟੀਕਲ ਪੜ੍ਹਦੀ ਹੈ। ਉਸ ਨਾਲ ਫੋਨ 'ਤੇ ਗੱਲਬਾਤ ਕਰਦੀ ਹੈ ਤੇ ਉਸ ਨਾਲ ਗੱਲ ਕਰਨ ਨਾਲ ਉਸ ਨੂੰ ਅਜੀਬ ਤਰ੍ਹਾਂ ਦੀ ਸ਼ਾਂਤੀ ਮਿਲਦੀ ਹੈ। ਪਰ ਉਸ ਆਦਮੀ ਨੂੰ ਉਸ ਨੇ ਕਦੀ ਵੇਖਿਆ ਨਹੀਂ ਹੈ । ਆਰਤੀ ਨੇ ਉਸ ਕਾਲਮ ਨਵੀਸ ਨੂੰ ਮਿਲਣ ਲਈ ਵੀ ਕਿਹਾ ਸੀ। ਪਰ ਉਸ ਨੇ ਇਨਕਾਰ ਕਰ ਦਿੱਤਾ। ਆਰਤੀ ਨੇ ਦੱਸਿਆ ਕਿ ਮੈਂ ਕਦੇ ਸੋਚ ਵੀ ਨਹੀਂ ਸੀ ਸਕਦੀ ਕਿ ਕੋਈ ਔਰਤ ਕਿਸੇ ਆਦਮੀ ਨੂੰ ਮਿਲਣਾ ਚਾਹੁੰਦੀ ਹੋਵੇ ਤੇ ਉਹ ਇਨਕਾਰ ਕਰ ਦੇਵੇ। ਇਹ ਗੱਲ ਉਸ ਨੂੰ ਹੋਰ ਵੀ ਪਰੇਸ਼ਾਨ ਕਰਦੀ ਹੈ।

ਮੈਂ ਭਾਵੇਂ ਆਪਣੀ ਸਮਝ ਅਨੁਸਾਰ ਆਰਤੀ ਦਾ ਇਲਾਜ ਕਰ ਰਹੀ ਸੀ। ਦਵਾਈਆਂ, ਮੈਡੀਟੇਸ਼ਨ, ਕੌਂਸਲਿੰਗ, ਪਰ ਬਹੁਤਾ ਚੰਗਾ ਰਿਜਲਟ ਨਹੀਂ ਸੀ ਆ ਰਿਹਾ। ਮੈਂ ਉਸ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਉਹ ਆਪਣੇ ਆਪ ਨੂੰ ਐਡਜਸਟ ਕਰਨ ਦੀ ਕੋਸ਼ਿਸ਼ ਕਰੇ।

ਦੋ ਕੁ ਹਫ਼ਤੇ ਟਰੀਟਮੈਂਟ ਦੇਣ ਬਾਅਦ ਇੱਕ ਸ਼ਾਮ ਮੈਂ ਆਪਣੇ ਇੱਕ ਸੀਨੀਅਰ ਡਾਕਟਰ ਗੌਤਮ ਨਾਲ ਗੱਲ ਕੀਤੀ। ਉਹਨਾਂ ਨੇ ਦੱਸਿਆ ਕਿ ਉਹ ਕੱਲ੍ਹ ਸਾਡੇ ਸ਼ਹਿਰ ਆ ਰਹੇ ਨੇ, ਕਿਸੇ ਮੈਡੀਕਲ ਕੈਂਪ ਵਿੱਚ ਤੇ ਉਹ ਆਰਤੀ ਨੂੰ ਵੀ ਵੇਖ ਜਾਣਗੇ।

ਅਗਲੇ ਦਿਨ ਡਾਕਟਰ ਗੌਤਮ ਆਏ। ਉਹਨਾਂ ਨੇ ਆਰਤੀ ਦੀਆਂ ਰਿਪੋਰਟਸ ਵੇਖੀਆਂ। ਦਿੱਤੀ ਜਾਣ ਵਾਲੀ ਸਾਰੀ ਮੈਡੀਸਨ ਦੀ ਲਿਸਟ ਵੇਖੀ। ਮੈਂ ਡਾਕਟਰ ਗੌਤਮ ਨੂੰ ਸਭ ਕੁਝ ਇੱਕ ਸਾਈਡ 'ਤੇ ਲਿਜਾ ਕੇ ਇਕਾਂਤ ਵਿੱਚ ਆਰਤੀ ਬਾਰੇ ਦੱਸ ਦਿੱਤਾ ਸੀ। ਡਾਕਟਰ ਗੌਤਮ ਨੇ ਆਰਤੀ ਦੇ ਪਤੀ ਨੂੰ ਕਿਹਾ ਕਿ ਡਾਕਟਰੀ ਦਾ ਸਿੱਧਾ ਅਸੂਲ ਮੈਂ ਇਹੀ ਮੰਨਦਾ ਹਾਂ ਕਿ ਜਦੋਂ ਕਾਰਨ ਦਾ ਪਤਾ ਲੱਗ ਜਾਵੇ ਤਾਂ ਉਸ ਕਾਰਨ ਨੂੰ ਜੇਕਰ ਸਿੱਧੇ ਤੌਰ 'ਤੇ ਹੀ ਖ਼ਤਮ ਕੀਤਾ ਜਾ ਸਕਦਾ ਹੋਵੇ ਤਾਂ ਫਿਰ ਹੋਰ ਕੁਝ ਵੀ ਕਰਨ ਦੀ ਜ਼ਰੂਰਤ ਨਹੀਂ ਹੈ।

ਡਾਕਟਰ ਗੌਤਮ ਕੁਝ ਦੇਰ ਚੁੱਪ ਰਹੇ। ਫਿਰ ਬੋਲੇ ਫ਼ਿਲਹਾਲ ਮੈਂ ਇੱਕ ਮੈਡੀਸਨ ਲਿਖ ਰਿਹਾ ਹਾਂ। ਉਸ ਦੇ ਨਾਲ ਤੁਸੀਂ ਸਪੋਰਟਿੰਗ ਮੈਡੀਸਨ ਜਾਂ ਸਪੋਟਿੰਗ ਕੋਈ ਵੀ ਥੈਰੇਪੀ ਦੇ ਸਕਦੇ ਹੋ। ਪਰ ਪਹਿਲਾਂ ਉਹੀ ਮੈਡੀਸਨ ਦਿਓ, ਉਸ ਨਾਲ ਹੀ ਇਸ ਦਾ ਇਲਾਜ ਸ਼ੁਰੂ ਹੋ ਸਕਦਾ ਹੈ ਤੇ ਇਨ੍ਹਾਂ ਨੂੰ ਘਰ ਰਹਿਣ ਦਿਓ ਹਸਪਤਾਲ ਵਿੱਚ ਰਹਿਣ ਦੀ ਜ਼ਰੂਰਤ ਨਹੀਂ ਹੈ। ਉਹਨਾਂ ਕਾਗਜ਼ 'ਤੇ ਮੈਡੀਸਨ ਲਿਖੀ ਤੇ ਚਲੇ ਗਏ।

ਆਰਤੀ ਦੇ ਪਤੀ ਨੇ ਮੈਨੂੰ ਪੁੱਛਿਆ ਕਿਹੜੀ ਦਵਾਈ ਲਿਖੀ ਹੈ ਡਾਕਟਰ ਸਾਹਿਬ ਨੇ। ਮੈਂ ਦਵਾਈ ਵਾਲੀ ਉਹ ਪਰਚੀ ਜਿਸ 'ਤੇ ਡਾਕਟਰ ਗੌਤਮ ਨੇ ਦਵਾਈ ਲਿਖੀ ਸੀ ਆਰਤੀ ਦੇ ਪਤੀ ਨੂੰ ਫੜ੍ਹਾ ਦਿੱਤੀ । ਉਸ ਤੇ ਲਿਖਿਆ ਸੀ :

"ਡੌਂਟ ਸ਼ੇਅਰ ਆ ਬੈੱਡ।"

———————

...3

## ਚੁੱਪ ਦੀ ਛਾਂਵੇਂ

ਮੈਨੂੰ ਬਹੁਤ ਵਾਰ ਇਸ ਤਰ੍ਹਾ ਲੱਗਦਾ ਕਿ ਮਾਇਰਾ ਬੜੀ ਰੁੱਖੀ ਤਬੀਅਤ ਦੀ ਮਾਲਕ ਹੈ। ਉਹ ਕਦੀ ਵੀ ਪਿਆਰ ਮੁਹੱਬਤ ਦੀ ਗੱਲ ਨਹੀਂ ਕਰਦੀ ਹਾਲਾਂਕਿ ਉਸ ਦਾ ਵਿਆਹ ਵੀ ਨਹੀਂ ਹੋਇਆ। ਮੈਂ ਇਹ ਅਕਸਰ ਸੋਚਦਾ ਹਾਂ ਕਿ ਮਾਇਰਾ ਮੁਹੱਬਤ ਬਾਰੇ ਕੁਝ ਨਾ ਕੁਝ ਜ਼ਰੂਰ ਲਿਖੇ।

ਮੇਰੇ ਨਾਲ ਬਹੁਤ ਵਾਰ ਇਸ ਤਰ੍ਹਾਂ ਹੁੰਦਾ ਹੈ ਕਿ ਜਿਸ ਚੀਜ਼ ਬਾਰੇ ਮੈਂ ਕਈ ਦਿਨ ਸੋਚਦਾ ਰਹਿੰਦਾ ਹਾਂ, ਉਹ ਆਉਣ ਵਾਲੇ ਦਿਨਾਂ ਵਿੱਚ ਹੋ ਜਾਂਦੀ ਹੈ। ਦੂਸਰੀ ਗੱਲ ਜਿਸ ਚੀਜ਼ ਨੂੰ ਪਾਉਣ ਦੀ ਇੱਛਾ ਮੇਰੀ ਅੰਦਰ ਬਹੁਤ ਵਧ ਜਾਂਦੀ ਹੈ, ਉਹ ਬਹੁਤ ਦੂਰ ਚਲੀ ਜਾਂਦੀ ਹੈ ਅਤੇ ਜਿਨ੍ਹਾਂ ਚੀਜ਼ਾਂ ਤੋਂ ਮੈਂ ਦੂਰ ਭੱਜਦਾ ਹਾਂ ਉਹ ਬਦੋ-ਬਦੀ ਮੇਰੇ ਪਿੱਛੇ ਲੱਗ ਜਾਂਦੀਆਂ ਹਨ। ਮੈਂ ਹਮੇਸ਼ਾ ਇਸ ਗੱਲ ਤੋਂ ਸਤਰਕ ਰਹਿੰਦਾ ਹਾਂ ਕਿ ਕੋਈ ਵੀ ਕੁੜੀ ਫੇਸਬੁੱਕ 'ਤੇ ਮੇਰੇ ਬਹੁਤੀ ਨਜ਼ਦੀਕ ਨਾ ਹੋਵੇ। ਭਾਵੇਂ ਮੈਨੂੰ ਉਨ੍ਹਾਂ ਨਾਲ ਗੱਲਾਂ ਕਰਨੀਆਂ ਚੰਗੀਆਂ ਲਗਦੀਆਂ ਹਨ। ਪਰ ਫਿਰ ਵੀ ਮੈਂ ਇਹ ਗੱਲ ਸੋਚ ਕੇ ਡਰ ਜਾਂਦਾ ਹਾਂ ਕਿ ਜੇਕਰ ਕਿਸੇ ਨੇ ਆਪਣੇ ਮਨ ਹੀ ਮਨ ਮੇਰੇ ਨਾਲ ਕੋਈ ਰਿਸ਼ਤਾ ਬਣਾ ਲਿਆ ਤਾਂ ਬਾਅਦ ਵਿੱਚ ਉਸ ਤੋਂ ਪਿੱਛਾ ਛੁਡਾਉਣਾ ਔਖਾ ਹੋ ਜਾਵੇਗਾ। ਕਿਉਂਕਿ ਵਿਆਹ ਤੋਂ ਬਾਅਦ ਅਜਿਹੇ ਸਬੰਧ ਤੁਹਾਡੇ ਜੀਵਨ ਨੂੰ ਨਰਕ ਬਣਾ ਸਕਦੇ ਹਨ। ਬਹੁਤ ਵਾਰ ਇਹ ਹੁੰਦਾ ਹੈ ਕਿ ਜਦੋਂ ਮੈਂ ਬਿਲਕੁਲ ਵੀ ਕਿਸੇ ਨਾਲ ਗੱਲ ਨਹੀਂ ਕਰਨਾ ਚਾਹੁੰਦਾ ਉਨ੍ਹਾਂ ਦਿਨਾਂ ਵਿੱਚ ਦੋਸਤ ਕੁੜੀਆਂ ਦੇ ਬਹੁਤੇ ਸੁਨੇਹੇ ਆਉਂਦੇ ਹਨ। ਪਰ ਮੈਂ ਉਨ੍ਹਾਂ ਨਾਲ ਸੰਖੇਪ ਗੱਲ ਹੀ ਕਰਦਾ ਹਾਂ।

ਤੇ ਅੱਜ ਇਸੇ ਤਰ੍ਹਾਂ ਹੋਇਆ ਮਾਇਰਾ ਨੇ ਲਿਖਿਆ :

"ਮੈਨੂੰ ਨਹੀਂ ਲਗਦਾ ਕਿ ਇਸ ਧਰਤੀ 'ਤੇ ਕੋਈ ਵੀ ਮਨੁੱਖ ਬਿਨਾਂ ਮੁਹੱਬਤ ਦੇ ਜਿਉਣਾ ਪਸੰਦ ਕਰਦਾ ਹੋਵੇਗਾ। ਭਾਵੇਂ ਕੋਈ ਵੀ ਹੋਵੇ ਅਤੇ ਹਰ ਕਿਸੇ ਨੂੰ ਕਦੇ ਨਾ ਕਦੇ ਮੁਹੱਬਤ ਦਾ ਅਨੁਭਵ ਜ਼ਰੂਰ ਹੁੰਦਾ ਹੈ। ਵੈਸੇ ਜੇ ਮਨੁੱਖ ਹੋਰ ਸਭ ਕੁਦਰਤ ਦੀਆਂ ਦਾਤਾਂ ਨੂੰ ਹੰਢਾਉਂਦੇ ਹੋਏ ਜਿਉਂਦਾ ਹੈ ਤਾਂ ਇਹ ਵੀ ਚਾਹੀਦਾ ਹੈ ਕਿ ਉਹ ਮੁਹੱਬਤ ਨਾਲ ਜੀਵੇ ਤੇ ਕਿਸੇ ਵੀ ਮਨੁੱਖ ਦੀ ਜ਼ਿੰਦਗੀ ਦੇ ਓਹੀ ਪਲ ਸਭ ਤੋਂ ਹੁਸੀਨ ਹੁੰਦੇ ਹਨ ਜਦੋਂ ਉਹ ਮੁਹੱਬਤ ਵਿੱਚ ਜਿਉਂਦਾ ਹੈ। ਉਹ ਭਾਵੇਂ ਉਸਦੀ ਨਿੱਜੀ ਮੁਹੱਬਤ ਹੋਵੇ, ਮਨੁੱਖਤਾ ਲਈ ਮੁਹੱਬਤ ਹੋਵੇ ਜਾ ਪ੍ਰਮਾਤਮਾ ਪ੍ਰਤੀ ਸਮਰਪਣ ਹੋਵੇ। ਪਰ ਇਹ ਗੱਲ ਜ਼ਰੂਰ ਹੈ ਕਿ ਕਿਸੇ ਵੀ ਮਨੁੱਖ ਲਈ ਉਹ ਪਲ ਬਹੁਤ ਦੁਖਦਾਈ ਹੁੰਦੇ ਹਨ, ਜਦੋਂ ਉਹ ਆਪਣੇ ਦਿਲ ਵਿੱਚ ਵਸੇ ਕਿਸੇ ਵੀ ਮਨੁੱਖ ਵੱਲੋਂ ਅਸਵੀਕਾਰ ਕੀਤਾ ਜਾਂਦਾ ਹੈ ਜਾਂ ਨਜ਼ਰ ਅੰਦਾਜ ਕੀਤਾ ਜਾਂਦਾ ਹੈ। ਭਾਵੇਂ ਹਰ ਮਨੁੱਖ ਮੁਹੱਬਤ ਲਈ ਕਿਤੇ ਨਾ ਕਿਤੇ ਤੜਫ਼ਦਾ ਹੈ ਪਰ ਫਿਰ ਵੀ ਨਫ਼ਰਤ ਦੀ

ਜਗ੍ਹਾ ਜ਼ਿੰਦਗੀ ਵਿੱਚ ਕਿਉਂ ਬਣੀ ਹੋਈ ਹੈ ? ਇਹ ਕਈ ਵਾਰ ਸਮਝ ਨਹੀਂ ਆਉਂਦਾ। ਪਰ ਇਹ ਗੱਲ ਪੱਕੀ ਹੈ ਕਿ ਜਾਲਮ ਤੋਂ ਜਾਲਮ ਲੋਕ ਵੀ ਮੁਹੱਬਤ ਲੋੜਦੇ ਹਨ।"

ਤੁਸੀਂ ਕੁਝ ਵੀ ਬਣ ਜਾਵੋ
ਕੋਈ ਧਰਮ ਅਪਣਾ ਲਵੋ
ਕਿੰਨੇ ਹੀ ਪੁੰਨ, ਹਵਨ ਕਰ ਲਵੋ
ਧਿਆਨ ਦੀਆਂ ਸਾਰੀਆਂ ਵਿਧੀਆਂ ਸਿੱਖ ਲਵੋ
ਜਨਮਾਂ ਜਨਮਾਂਤਰਾਂ ਤੱਕ ਰਟਦੇ ਰਹੋ
ਰੱਬ ਦਾ ਨਾਮ
ਪਰ ਇੱਕ ਦਿਨ ਅਖ਼ੀਰ
ਤੁਹਾਨੂੰ ਉੱਥੇ ਹੀ ਆਉਣਾ ਪਵੇਗਾ
ਜਿੱਥੋਂ ਮਨੁੱਖੀ ਮੁਹੱਬਤ ਸ਼ੁਰੂ ਹੁੰਦੀ ਹੈ
ਤੇ ਮਨੁੱਖ ਤਰਸ ਨਾਲ ਭਰ ਜਾਂਦਾ ਹੈ
....ਮਾਇਰਾ

ਇਸ ਨੂੰ ਪੜ੍ਹਨ ਬਾਅਦ ਮੈਂ ਸਮਝ ਗਿਆ ਸੀ ਕਿ ਮਾਇਰਾ ਦੇ ਮੁਹੱਬਤ ਬਾਰੇ ਵਿਚਾਰ ਉਹ ਨਹੀਂ ਹਨ ਜੋ ਆਮ ਲੋਕਾਂ ਦੇ ਹੁੰਦੇ ਹਨ। ਉਸ ਦੀ ਮੁਹੱਬਤ ਉਸ ਦੇ ਨਿੱਜ ਤੋਂ ਕਿਤੇ ਅੱਗੇ ਚਲੀ ਗਈ ਸੀ।

ਮੈਂ ਮਾਇਰਾ ਤੋਂ ਇਸ ਬਾਰੇ ਪੁੱਛਿਆ ਕਿ ਤੁਸੀਂ ਕਦੇ ਕਿਸੇ ਨੂੰ ਮੁਹੱਬਤ ਕੀਤੀ ਹੈ ਤਾਂ ਉਸ ਨੇ ਕਿਹਾ ਕਿ ਫ਼ਿਲਹਾਲ ਉਹ ਇਸ ਬਾਰੇ ਗੱਲ ਨਹੀਂ ਕਰਨਾ ਚਾਹੁੰਦੀ। ਉਸ ਨੇ ਮੈਨੂੰ ਕਿਹਾ ਕਿ ਮੈਂ ਉਸ ਲਈ ਇੱਕ ਪੇਟਿੰਗ ਬਣਾਵਾਂ। ਇਸ ਗੱਲਬਾਤ ਦੇ ਦੌਰਾਨ ਮੈਂ ਉਸ ਨੂੰ ਦੱਸਿਆ ਕਿ ਸ਼ਹਿਰ ਦਾ ਸਭ ਤੋਂ ਵੱਡਾ ਜੋ ਕੱਪੜੇ ਦਾ ਵਪਾਰੀ ਹੈ, ਧਨੀ ਰਾਮ, ਉਹ ਆਪਣੇ ਬਹੁਤ ਵੱਡੇ ਘਰ ਵਿੱਚ ਲਗਾਉਣ ਲਈ ਮੇਰੀਆਂ ਪੇਟਿੰਗਜ਼ ਖਰੀਦਣੀਆਂ ਚਾਹੁੰਦਾ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੋਈ। ਪਰ ਉਸਦੀ ਇੱਕ ਇੱਛਾ ਇਹ ਵੀ ਸੀ ਕਿ ਮੈਂ ਉਸ ਲਈ ਇੱਕ ਛੇ ਫੁੱਟ ਦੀ ਲੰਬਾਈ ਦੀ ਨਿਰਵਸਤਰ ਔਰਤ ਦੀ ਪੇਟਿੰਗ ਬਣਾਵਾਂ। ਮੈਂ ਇਸ ਲਈ ਸਾਫ਼ ਤੌਰ 'ਤੇ ਮਨ੍ਹਾ ਕਰ ਦਿੱਤਾ। ਮਾਇਰਾ ਨੇ ਕਿਹਾ ਬਣਾ ਦੇਣੀਂ ਸੀ ਪਰ ਮੇਰਾ ਜਵਾਬ ਇਹੋ ਸੀ ਕਿ ਮੈਨੂੰ ਇਹ ਕੰਮ ਬੇ-ਮਾਅਨਾ ਲੱਗਦਾ ਹੈ। ਨਾ ਹੀ ਇਹ ਗੱਲ ਮੈਂ ਸਮਝ ਸਕਦਾ ਹਾਂ ਕਿ ਆਮ ਤੌਰ 'ਤੇ ਬਹੁਤੇ ਪੇਂਟਰ ਇਸ ਤਰ੍ਹਾਂ ਦੀਆਂ ਤਸਵੀਰਾਂ ਕਿਉਂ ਬਣਾਉਂਦੇ ਹਨ। ਮਾਇਰਾ ਨੇ ਦੱਸਿਆ ਕਿ ਉਸ ਦੇ ਘਰ ਵੀ ਇਸ ਤਰ੍ਹਾਂ ਦੀ ਇੱਕ ਪੇਟਿੰਗ ਲੱਗੀ ਹੋਈ ਹੈ। ਇਹ ਕਿਸੇ ਵਿਦੇਸ਼ੀ ਚਿੱਤਰਕਾਰ ਦੀ ਬਣਾਈ ਹੋਈ ਹੈ। ਜਿਸ ਨੂੰ ਉਹ ਬਹੁਤ ਵਾਰ ਵੇਖਦੀ ਹੋਈ ਇਹੋ ਸੋਚਦੀ ਰਹਿੰਦੀ ਹੈ ਕਿ ਔਰਤ ਦੇ ਸਰੀਰ ਵਿੱਚ ਅਜਿਹਾ ਕੀ ਹੈ ਜੋ ਮਨੁੱਖ ਨੂੰ ਹੈਵਾਨ ਬਣਾਉਂਦਾ ਹੈ।

ਮਾਇਰਾ ਦੀਆਂ ਬਹੁਤੀਆਂ ਲਿਖਤਾਂ ਵਿੱਚ ਚੁੱਪ ਦਾ ਜਿਕਰ ਅਕਸਰ ਹੀ ਹੁੰਦਾ ਹੈ। ਮੈਂ ਉਸ ਨੂੰ ਪੁੱਛਿਆ ਕਿ ਤੁਸੀਂ ਇਸ ਸ਼ਬਦ ਤੋਂ ਇੰਨਾ ਕਿਉਂ ਪ੍ਰਭਾਵਿਤ ਹੋ? ਉਸ ਨੇ ਕਿਹਾ ਕਿ ਇਸ ਛੋਟੇ ਜਿਹੇ ਸ਼ਬਦ ਨੂੰ ਉਸ ਨੇ ਸਾਲਾਂ ਬੱਧੀ ਹੰਢਾਇਆ ਹੈ ਤੇ ਅੱਜ ਪਹਿਲੀ ਵਾਰ ਉਹ ਆਸਾਨੀ ਨਾਲ ਇਸ ਗੱਲ ਲਈ ਮੰਨ ਗਈ ਸੀ ਕਿ ਉਹ ਇਸ ਗੱਲ ਦਾ ਜਵਾਬ ਦੇਵੇਗੀ ਕਿ ਉਹ ਚੁੱਪ ਨੂੰ ਐਨਾ ਨੇੜੇ ਤੋਂ ਕਿਵੇਂ ਜਾਣਦੀ ਹੈ ਜਾਂ ਉਸ ਲਈ ਚੁੱਪ ਇੰਨੀ ਡੂੰਘੀ ਕਿਉਂ ਹੋ ਗਈ ਕਿ ਮੌਨ ਬਣ ਗਈ।

ਅਗਲਾ ਦਿਨ ਲੰਘਣ ਤੋਂ ਬਾਅਦ ਮੈਨੂੰ ਮੇਰੇ ਸਵਾਲ ਦਾ ਜਵਾਬ ਮਿਲ ਗਿਆ ਸੀ । ਮਾਇਰਾ ਨੇ ਕਰੀਬ ਰਾਤ ਦੇ ਗਿਆਰਾ ਵਜੇ ਆਪਣਾ ਸਟੇਟਸ ਲਿਖਿਆ। ਪਰ ਉਸ ਵੇਲੇ ਮੇਰੇ ਸੌਣ ਦਾ ਸਮਾਂ ਸੀ ਅਤੇ ਮੈਂ ਇਸ ਨੂੰ ਪੜ੍ਹਨ ਲਈ ਅਗਲੇ ਦਿਨ 'ਤੇ ਛੱਡ ਦਿੱਤਾ।

ਤੇ ਆਮ ਦਿਨਾਂ ਦੀ ਤਰ੍ਹਾਂ ਅਗਲੇ ਦਿਨ ਮੈਂ ਸਵੇਰੇ 5 ਕੁ ਵਜੇ ਜਦੋਂ ਮੇਰੀ ਪਤਨੀ ਸੌਂ ਰਹੀ ਸੀ ਮੈਂ ਚਾਹ ਪੀਂਦਾ ਹੋਇਆ ਮਾਇਰਾ ਦਾ ਸਟੇਟਸ ਪੜ੍ਹ ਰਿਹਾ ਸੀ:

ਮੈਂ ਮਾਇਰਾ ਹਾਂ, ਤੇ ਮੈਨੂੰ ਲਗਦਾ ਹੈ ਕਿ ਕੁਦਰਤ ਬਹੁਤੇ ਮਨੁੱਖ ਇਸੇ ਲਈ ਪੈਦਾ ਕਰਦੀ ਹੈ ਕਿ ਉਹ ਜੁਰਮ ਸਹਿ ਸਕਣ ਅਤੇ ਬਹੁਤੇ ਇਸੇ ਲਈ ਕਿ ਉਹ ਜੁਰਮ ਕਰਦੇ ਰਹਿਣ ਅਤੇ ਹੋਣ ਵਾਲੀਆਂ ਘਟਨਾਵਾਂ 'ਤੇ ਦੁਰਘਟਨਾਵਾਂ ਦੀ ਕੜੀ ਇੱਕ ਦੂਜੇ ਨਾਲ ਜੁੜਦੀ ਤੁਰੀ ਜਾਂਦੀ ਹੈ। ਫਿਰ ਇੱਕ ਜਗ੍ਹਾ ਜਾ ਕੇ ਸਭ ਕੁਝ ਰਲ ਜਾਂਦਾ ਹੈ । ਜਿਵੇਂ ਕਿ ਮੇਰੇ ਨਾਲ ਰੇਪ ਹੋਇਆ। ਪਰ ਕੁਲ ਮਿਲਾ ਕੇ ਮੈਂ ਵੇਖਿਆ ਹੈ ਕਿ ਦੁਨੀਆਂ ਵਿੱਚ ਜਿੰਨਾ ਵੀ ਦੁੱਖ ਹੈ ਉਸ ਵਿੱਚੋਂ ਬਹੁਤੇ ਦਾ ਸਿਰਫ਼ ਇਕੋ ਇੱਕ ਕਾਰਨ ਇਹ ਹੈ ਕਿ ਮਨੁੱਖ ਮਨੁੱਖ ਦਾ ਵੈਰੀ ਹੈ। ਮੇਰੇ ਆਲੇ ਦੁਆਲੇ ਅਜਿਹੇ ਕਿਹੜੇ ਹਾਲਾਤ ਬਣੇ ਕਿ ਮੇਰੇ ਨਾਲ ਇਹ ਸਭ ਹੋਇਆ ਮੈਂ ਇਸ ਨੂੰ ਯਾਦ ਨਹੀਂ ਕਰਨਾ ਚਾਹੁੰਦੀ। ਆਉਣ ਵਾਲੇ ਸਮੇਂ ਵਿੱਚ ਸ਼ਾਇਦ ਮੈਂ ਇਸ ਬਾਰੇ ਲਿਖ ਸਕਾਂ। ਪਰ ਇਸ ਨੇ ਮੈਨੂੰ ਮਾਨਸਿਕ ਤੌਰ 'ਤੇ ਤਬਾਹ ਕਰ ਦਿੱਤਾ। ਔਰਤ ਦੇ ਜਿਹੜੇ ਸਰੀਰਕ ਸਬੰਧਾਂ ਤੋਂ ਉਸ ਦੀ ਜ਼ਿੰਦਗੀ ਦੀ ਨਵੀਂ ਸ਼ੁਰੂਆਤ ਹੁੰਦੀ ਹੈ, ਉਹਨਾਂ ਹੀ ਸਬੰਧਾਂ ਦਾ ਬਿਨਾਂ ਤੁਹਾਡੀ ਸਹਿਮਤੀ ਦੇ ਬਣ ਜਾਣਾ, ਜਿਸ ਹੱਦ ਤੱਕ ਤੁਹਾਨੂੰ ਤੋੜ ਸਕਦਾ ਹੈ। ਹੋਰ ਕੁਝ ਵੀ ਇੰਨਾ ਆਤਮਿਕ ਗਿਲਾਨੀ ਭਰਿਆ ਨਹੀਂ ਹੁੰਦਾ। ਮੇਰੇ ਲਈ ਆਦਮੀ ਦੇ ਸਪਰਸ਼ ਦੇ ਅਰਥ ਉਹ ਨਹੀਂ ਰਹੇ ਜੋ ਆਮ ਔਰਤਾਂ ਜਾਂ ਕੁੜੀਆਂ ਲਈ ਹੁੰਦੇ ਹਨ। ਜਦੋਂ ਮੈਂ ਕੁਝ ਕੁ ਸਮਝਦਾਰ ਹੋਈ ਤਾਂ ਮੈਂ ਵੀ ਇਹ ਸੋਚਿਆ ਮੈਨੂੰ ਇਸ ਸਭ ਮਾਨਸਿਕ ਉਲਝਣਾਂ ਵਿੱਚੋਂ ਨਿਕਲਣ ਲਈ ਕੁਝ ਨਾ ਕੁਝ ਕਰਨਾ ਚਾਹੀਦਾ ਹੈ। ਮੈਨੂੰ ਇਸ ਲਈ ਸਿਰਫ਼ ਇੱਕੋ ਰਸਤਾ ਮਿਲਿਆ ਮੈਡੀਟੇਸ਼ਨ ਮੈਂ ਆਪਣੇ ਆਪ ਨੂੰ ਧਿਆਨ ਵਿੱਚ ਡੋਬ ਦੇਣਾ ਚਾਹੁੰਦੀ ਸੀ। ਜਿੱਥੇ ਕੋਈ ਵਿਚਾਰ ਨਹੀਂ ਹੁੰਦਾ ਤਾਂ ਕਿ ਮਨ ਨੂੰ ਸ਼ਾਂਤੀ ਮਿਲ ਸਕੇ। ਫਿਰ ਇੱਕ ਆਸ਼ਰਮ ਵਿੱਚ ਜਿੱਥੇ ਇੱਕ ਔਰਤ ਧਿਆਨ ਕਰਵਾਉਂਦੀ ਸੀ। ਪੂਰੇ ਪੰਦਰਾਂ ਸਾਲ ਮੈਂ ਧਿਆਨ ਕੀਤਾ। ਧਿਆਨ ਦੀਆਂ 101 ਵਿਧੀਆਂ ਪੜ੍ਹੀਆਂ। ਇਸ ਵਿੱਚ ਕਾਫ਼ੀ ਮੈਨੂੰ ਊਟ-ਪਟਾਂਗ

ਵੀ ਲੱਗੀਆਂ। ਪਰ ਆਮ ਤੌਰ 'ਤੇ ਧਿਆਨ ਦੀ ਇੱਕ ਵਿਧੀ ਮੈਨੂੰ ਆਪਣੇ ਵੱਲ ਖਿਚਦੀ ਸੀ। ਉਹ ਹੈ, ਜਿਹੜੀ ਸੂਫ਼ੀ ਸੰਤ ਅਪਣਾਉਂਦੇ ਹਨ। ਉਹ ਲੰਬੇ ਚੋਲੇ ਪਾ ਕੇ ਗੋਲ-ਗੋਲ ਘੁੰਮਦੇ ਹਨ, ਆਪਣੀਆਂ ਬਾਹਾਂ ਖਿਲਾਰ ਕੇ, ਤੇ ਉਦੋਂ ਤੱਕ ਘੁੰਮਦੇ ਰਹਿੰਦੇ ਹਨ, ਜਦੋਂ ਤੱਕ ਉਹ ਡਿੱਗ ਨਹੀਂ ਜਾਂਦੇ ਤੇ ਹੈਰਾਨੀ ਦੀ ਗੱਲ ਇਹ ਹੈ ਕਿ ਕਦੇ ਵੀ ਮੈਂ ਕਿਸੇ ਦੇ ਇਸ ਤਰ੍ਹਾਂ ਡਿੱਗਦੇ ਹੋਏ ਸੱਟ ਲੱਗਦੀ ਨਹੀਂ ਵੇਖੀ। ਬੱਚੇ ਅਕਸਰ ਇਸ ਤਰ੍ਹਾਂ ਕਰਦੇ ਹਨ, ਤੇ ਮਾਂ ਬਾਪ ਉਹਨਾਂ ਨੂੰ ਇਸ ਤਰ੍ਹਾਂ ਕਰਦੇ ਵੇਖ ਕੇ ਡਰਦੇ ਰਹਿੰਦੇ ਹਨ ਕਿ ਸੱਟ ਨਾ ਲੱਗ ਜਾਵੇ। ਇਹ ਜੋ ਕੁਝ ਵੀ ਹੈ, ਸਭ ਤੁਹਾਡੇ ਮਨ ਨੂੰ ਖਾਲੀ ਕਰਨ ਦੀਆਂ ਵਿਧੀਆਂ ਹਨ। ਤੁਹਾਡੀ ਸਾਰੀ ਭਟਕਣਾ ਨੂੰ ਵਿਰਾਮ ਦੇਣ ਦੀ ਕਲਾ ਹੈ। ਧਿਆਨ ਬਾਰੇ ਮੈਨੂੰ ਆਮ ਪੜ੍ਹਨ ਨੂੰ ਮਿਲਦਾ ਕਿ ਮੈਡੀਟੇਸ਼ਨ ਇਜ਼ ਆ ਮੈਡੀਸਨ ਪਰ ਮੈਨੂੰ ਇਹ ਤੇ ਇਸ ਤਰ੍ਹਾਂ ਦੀਆਂ ਧਾਰਨਾਵਾਂ ਗਲਤ ਲਗਦੀਆਂ ਹਨ। ਕਿਉਂਕਿ ਮੈਂ ਸੋਚਦੀ ਹਾਂ ਕਿ

ਮੈਡੀਟੇਸ਼ਨ ਇਜ ਨਾਟ ਆ ਐਕਸਰਸਾਈਜ਼
ਮੈਡੀਟੇਸ਼ਨ ਇਜ਼ ਨਾਟ ਆ ਮੈਡੀਸਨ
ਮੈਡੀਟੇਸ਼ਨ ਇਜ਼ ਆ ਲਾਈਫ਼ ਸਟਾਈਲ

ਕਈ ਵਾਰ ਮੈਂ ਵੇਖਿਆ ਕਿ ਲੋਕ ਧਿਆਨ ਕਰਨ ਲੱਗੇ ਹੀ ਧਿਆਨ ਨੂੰ ਕੰਮ ਜਾਂ ਕਸਰਤ ਬਣਾ ਲੈਂਦੇ ਹਨ ਤੇ ਭੈੜੀਆਂ-ਭੈੜੀਆਂ ਆਵਾਜ਼ਾਂ ਕੱਢਦੇ ਹਨ।

ਮੈਂ ਆਪਣੇ ਲਈ ਇਹ ਧਿਆਨ ਦਾ ਤਰੀਕਾ ਚੁਣਿਆ ਕਿ ਚੁੱਪ ਚਾਪ ਬੈਠ ਜਾਵੋ ਤੇ ਓਮ ਦੀ ਅਵਾਜ਼ ਕੱਢਦੇ ਰਹੋ ਤੇ ਇੱਕ ਦਿਨ ਤੁਹਾਨੂੰ ਇਸ ਅਵਾਜ ਦੀ ਵੀ ਲੋੜ ਨਹੀਂ ਪੈਂਦੀ। ਬੱਸ ਅੱਖਾਂ ਬੰਦ ਕਰਦੇ ਹੀ ਓਮ ਦੀ ਧੁਨੀ ਅੰਦਰ ਗੂੰਜਣ ਲੱਗਦੀ ਹੈ ਤੇ ਸਰੀਰ ਸੁੰਨ ਹੋਣ ਲਗਦਾ ਹੈ। ਪਰ ਅਕਸਰ ਮੈਂ ਧਿਆਨ ਤੋਂ ਬਾਅਦ ਇਹੀ ਸੋਚਦੀ ਕਿ ਜੇਕਰ ਮੈਨੂੰ ਧਿਆਨ ਵਿੱਚ ਇਸ ਤਰ੍ਹਾਂ ਬੈਠੀ ਨੂੰ ਕੋਈ ਵੀ ਆਦਮੀ ਵੇਖੇਗਾ ਉਹ ਜ਼ਰੂਰੀ ਤਾਂ ਨਹੀਂ ਕਿ ਮੈਨੂੰ ਪਵਿੱਤਰ ਨਜ਼ਰ ਨਾਲ ਹੀ ਵੇਖੇਗਾ, ਤੇ ਮੈਂ ਮਹਿਸੂਸ ਕਰਦੀ ਕਿ ਅਸੀਂ ਇਸ ਤਰ੍ਹਾਂ ਸਿਰਫ਼ ਆਪਣੇ ਆਪ ਨੂੰ ਬਦਲ ਸਕਦੇ ਹਾਂ। ਕਿਸੇ ਨੂੰ ਨਹੀਂ ; ਤੇ ਹਰ ਆਦਮੀ ਦੁਨੀਆਂ ਨੂੰ ਆਪਣੀ ਨਜ਼ਰ ਤੇ ਸਮਝ ਅਨੁਸਾਰ ਦੇਖਦਾ ਹੈ ।

ਮੇਰੇ ਅੰਦਰ ਬਹੁਤ ਜਲਦੀ ਸਭ ਚੁੱਪ ਹੋ ਗਿਆ ਤੇ ਮੇਰੀ ਚੁੱਪ ਮੌਨ ਬਣ ਗਈ। ਮੈਂ ਬੜੀ ਸ਼ਾਂਤੀ ਨਾਲ ਜਿਉਣ ਲੱਗੀ। ਇੰਨੀ ਸ਼ਾਂਤੀ ਨਾਲ ਕਿ ਆਪਣੇ ਨਾਲ ਹੋਏ ਰੇਪ ਨੂੰ ਭੁੱਲ ਗਈ। ਇੱਥੋਂ ਤੱਕ ਕੇ ਆਪਣੀ ਪਹਿਲੀ ਮੁਹੱਬਤ ਨੂੰ ਭੁੱਲ ਗਈ। ਜਿਸ ਨੂੰ ਮੈਂ ਕਦੀ ਇੱਕ ਪਲ ਲਈ ਵੀ ਨਹੀਂ ਸੀ ਭੁੱਲਦੀ।

ਫਿਰ ਮੈਂ ਮਹਿਸੂਸ ਕੀਤਾ ਕਿ ਮੈਂ ਗਲਤ ਰਸਤੇ 'ਤੇ ਹਾਂ। ਮੈਡੀਟੇਸ਼ਨ ਕਰਦਿਆਂ ਮੈਂ ਸਿਰਫ਼ ਆਪਣਾ ਹੀ ਭਲਾ ਕਰ ਰਹੀ ਹਾਂ ਤੇ ਸਿਰਫ਼ ਆਪਣੀ ਹੀ ਮੁਕਤੀ ਦੇ ਧੰਦੇ ਲੱਗ ਜਾਣਾ ਕੋਈ ਬਹੁਤਾ ਚੰਗਾ ਕੰਮ ਨਹੀਂ। ਜਿਨ੍ਹਾਂ ਦਿਨਾਂ ਵਿੱਚ ਮੇਰੇ ਮਨ ਵਿੱਚ ਇਹ ਵਿਚਾਰ ਚੱਲ ਰਿਹਾ ਸੀ ਕਿ ਮੈਨੂੰ ਸਿਰਫ਼ ਆਪਣੇ ਬਾਰੇ ਨਹੀਂ ਸੋਚਣਾ ਚਾਹੀਦਾ,

ਇਨ੍ਹਾਂ ਹੀ ਦਿਨਾਂ ਵਿੱਚ ਮੈਨੂੰ ਸੁਬੋਧ ਦੀ ਇੱਕ ਪੋਇਮ ਪੜ੍ਹਨ ਨੂੰ ਮਿਲੀ। ਸੁਬੋਧ ਉਹ ਸ਼ਖ਼ਸ਼ ਹੈ ਜੋ ਮੈਨੂੰ ਪਿਆਰ ਕਰਦਾ ਹੈ। ਸੁਬੋਧ ਉਸਦਾ ਕਲਮੀ ਨਾਮ ਹੈ। ਪਰ ਮੈਂ ਉਸ ਨੂੰ ਪਿਆਰ ਨਹੀਂ ਕਰਦੀ। ਪਰ ਇਹਨਾਂ ਦਿਨਾਂ ਵਿੱਚ ਮੈਂ ਪਿਆਰ ਵਰਗੀ ਬਹੁਮੁੱਲੀ ਚੀਜ਼ ਨੂੰ ਸਿਰਫ਼ ਉਸੇ ਕਰਕੇ ਹੀ ਜਾਣਦੀ ਹਾਂ। ਉਹ ਕਦੇ ਇਸ ਬਾਰੇ ਮੇਰੇ ਨਾਲ ਗੱਲ ਵੀ ਨਹੀਂ ਕਰਦਾ। ਪਰ ਮੈਂ ਉਸ ਦੀ ਮੁਹੱਬਤ ਨੂੰ ਮਹਿਸੂਸ ਕਰ ਸਕਦੀ ਹਾਂ ਅਤੇ ਮੈਂ ਵੀ ਕਦੇ ਉਸ ਨਾਲ ਇਸ ਬਾਰੇ ਕੋਈ ਗੱਲ ਨਹੀਂ ਕੀਤੀ। ਮੈਂ ਅਕਸਰ ਉਸ ਦੀਆਂ ਪੋਇਮ ਪੜ੍ਹਦੀ ਹਾਂ ਅਤੇ ਤਕਰੀਬਨ ਉਸ ਦੀਆਂ ਸਾਰੀਆਂ ਉਹ ਪੋਇਮ ਜੋ ਮੈਂ ਪੜ੍ਹੀਆਂ ਹਨ ਮੈਨੂੰ ਜ਼ੁਬਾਨੀ ਯਾਦ ਹਨ ਤੇ ਸੱਚੀ ਗੱਲ ਤਾਂ ਇਹ ਹੈ ਕਿ ਮੈਂ ਉਸ ਨੂੰ ਪੜ੍ਹਦੀ ਪੜ੍ਹਦੀ ਨੇ ਹੀ ਸਿੱਖਿਆ ਹੈ ਕਿ ਮੈਂ ਆਪਣੀ ਗੱਲ ਨੂੰ ਸਲੀਕੇ ਨਾਲ ਆਖ ਸਕਾਂ। ਜਿਸ ਨੂੰ ਲੋਕ ਮੇਰੀ ਕਵਿਤਾ ਸਮਝ ਕੇ ਪੜ੍ਹਦੇ ਹਨ।

ਉਸ ਦੀ ਇਹ ਪੋਇਮ :

ਮੈਂ ਤਾਂ ਇਸੇ ਤਰ੍ਹਾਂ ਵੀ ਧਿਆਨ ਵਿੱਚ ਉਤਰਦਾ ਹਾਂ
ਕਿਸੇ ਦਿਨ ਇੱਕ ਜਗ੍ਹਾ 'ਤੇ
ਇੱਕ ਚਾਈਨਾ ਡੋਰ ਵਿੱਚ ਉਲਝੇ
ਕਬੂਤਰ ਨੂੰ ਫੜ੍ਹ ਲੈਂਦਾ ਹਾਂ
ਆਪਣੇ ਹੱਥਾਂ ਵਿੱਚ ਮੈਂ ਮਹਿਸੂਸ ਕਰ ਸਕਦਾ ਹਾਂ
ਉਸ ਦਾ ਤੇਜ਼ ਧੜਕਦਾ ਦਿਲ
ਮੇਰਾ ਫੋਨ ਵੱਜਦਾ ਹੈ
ਫੋਨ 'ਤੇ ਕੁਝ ਕੁ ਸ਼ਬਦ ਕਹਿ ਕੇ ਫੋਨ ਬੰਦ ਕਰ ਦਿੰਦਾ ਹਾਂ
ਕੋਲ ਖੜਾ ਕੋਈ ਸਖਸ਼ ਮੈਨੂੰ ਕੈਂਚੀ ਲਿਆ ਕੇ ਦਿੰਦਾ ਹੈ
ਮੈਂ ਉਸ ਦੇ ਖੰਭਾਂ ਨੂੰ ਬਚਾ ਕੇ ਡੋਰ ਕੱਟਣ ਲਗਦਾ ਹਾਂ
ਇੱਕ ਅਵਾਜ਼ ਸੁਣਦੀ ਹੈ
ਡੋਰ ਜ਼ਿਆਦਾ ਉਲਝ ਗਈ ਹੈ ਥੋੜ੍ਹਾ ਖੰਭ ਕੱਟ ਦੇਵੋ
ਮੈ ਕਿਹਾ ਨਹੀਂ ਕੱਟੇ ਹੋਏ ਖੰਭ, ਉੱਡਣਯੋਗ ਨਹੀਂ ਹੁੰਦੇ
ਤੇ ਅੰਤ ਵਿੱਚ
ਕਬੂਤਰ ਨੂੰ ਧਰਤੀ 'ਤੇ ਰੱਖ ਦਿੰਦਾ ਹਾਂ
ਉਹ ਉੱਡਦਾ ਹੀ ਨਹੀਂ
ਬਹੁਤ ਡਰਿਆ ਹੋਇਆ ਪਰਿੰਦਾ
ਫਿਰ ਅਚਾਨਕ ਉਹ ਉੱਡਦਾ ਹੈ
ਤੇ ਹਵਾ ਵਿੱਚ ਜ਼ਿੰਦਗੀ ਦੀ ਕਵਿਤਾ ਲਿਖੀ ਜਾਂਦੀ ਹੈ
ਮੈਂ ਇਸ ਤਰ੍ਹਾਂ ਵੀ ਕਵਿਤਾ ਲਿਖਦਾ ਹਾਂ
ਮੈਨੂੰ ਨਹੀਂ ਯਾਦ ਇਸ ਵਿੱਚ ਕਿਸਦਾ ਫੋਨ ਆਇਆ
ਕੀ ਗੱਲ ਹੋਈ, ਕੀ ਜਵਾਬ ਦਿੱਤਾ

ਮੇਰੀ ਸੁਰਤ ਟਿਕੀ ਹੋਈ ਸੀ
ਮੇਰਾ ਮਨ ਕਿਸੇ ਭਲੇ ਕਾਰਜ ਵਿੱਚ ਡੁੱਬ ਚੁੱਕਿਆ ਸੀ
ਇੱਕ ਨਿੱਕੀ ਜਿਹੀ ਜਾਨ ਨੂੰ ਬਚਾਉਣ ਲਈ
ਹਾਂ ਅਕਸਰ
ਮੈਂ ਇਸ ਤਰ੍ਹਾਂ ਵੀ ਧਿਆਨ ਵਿੱਚ ਉਤਰਦਾ ਹਾਂ ।
.....ਸੁਬੋਧ।

ਇਸ ਇੱਕ ਕਵਿਤਾ ਨੇ ਮੈਨੂੰ ਬਦਲਿਆ ਤੇ ਮੈਂ ਮਹਿਸੂਸ ਕੀਤਾ ਕਿ ਮੈਂ ਆਪਣੇ ਮਨ ਦੀ ਸ਼ਾਂਤੀ ਜਿਸ ਨੂੰ ਮੈਂ ਬਹੁਤ ਮਹੱਤਵ ਦਿੱਤਾ ਉਹ ਤਾਂ ਬਹੁਤ ਮਾਮੂਲੀ ਚੀਜ਼ ਹੈ। ਮੈਨੂੰ ਵੀ ਕਿਸੇ ਭਲੇ ਕਾਰਜ ਵਿੱਚ ਡੁੱਬ ਜਾਣਾ ਚਾਹੀਦਾ ਹੈ ਅਤੇ ਬਹੁਤ ਸਾਰੇ ਲੋਕਾਂ ਜਾਂ ਬਹੁਤ ਸਾਰੇ ਮਨਾਂ ਨੂੰ ਸ਼ਾਂਤੀ ਤੇ ਪਿਆਰ ਨਾਲ ਭਰ ਦੇਣਾ ਚਾਹੀਦਾ ਹੈ । ਫਿਰ ਮੇਰੀ ਇਸੇ ਇੱਛਾ ਨੇ ਮੇਰੇ ਅੰਦਰ ਇੱਕ ਤਲਾਸ਼ ਪੈਦਾ ਕੀਤੀ, ਜੋ ਮੈਨੂੰ ਇਸ ਅਨਾਥ ਆਸ਼ਰਮ ਵਿੱਚ ਲੈ ਕੇ ਆਈ ਜਿੱਥੇ ਮੈਂ 20 ਅਨਾਥ ਬੱਚਿਆਂ ਨੂੰ ਪੜ੍ਹਾਉਂਦੀ ਹਾਂ ਤੇ ਬੜੇ ਸਕੂਨ ਵਿੱਚ ਹਾਂ। ਮੈਂ ਮਹਿਸੂਸ ਕਰ ਸਕਦੀ ਹਾਂ ਕਿ ਚੁੱਪ ਦੀ ਛਾਂ ਇਸ ਤਰ੍ਹਾਂ ਦੀ ਹੋਣੀ ਚਾਹੀਦੀ ਹੈ ਕਿ ਇਹ ਮੌਨ ਬਣੇ ਤੇ ਮੌਨ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ ਕਿ ਇਹ ਮਨੁੱਖਤਾ ਦੇ ਭਲੇ ਲਈ ਕਾਲੀ ਛਾਂ ਤੋਂ ਚਿੱਟਾ ਚਾਨਣ ਬਣ ਸਕੇ।

ਇਸ ਅਨਾਥ ਆਸ਼ਰਮ ਵਿੱਚ ਰਹਿੰਦਿਆਂ ਮੈਨੂੰ ਬਹੁਤ ਕੁਝ ਸਿੱਖਣ ਨੂੰ ਮਿਲਿਆ ਤੇ ਬਿਲਕੁਲ ਸੱਚੀ ਗੱਲ ਇਹ ਹੈ ਕਿ ਮੈਨੂੰ ਆਪਣੀ 34 ਸਾਲ ਦੀ ਉਮਰ ਤੱਕ ਅਜਿਹਾ ਕੋਈ ਵੀ ਮਨੁੱਖ ਨਹੀਂ ਮਿਲਿਆ ਜੋ ਬੱਚਿਆਂ ਤੋਂ ਵੱਡਾ ਹੋਵੇ। ਕਿਉਂਕਿ ਉਹ ਬੜੇ ਵੱਡੇ ਦਿਲ ਦੇ ਮਾਲਕ ਹੁੰਦੇ ਹਨ ਤੇ ਮੈਂ ਇਹ ਜਾਣਿਆ ਹੈ ਕਿ :

ਇੱਥੇ ਸਭ ਸ਼ੋਰ ਹੈ
ਸਭ ਦਾ ਆਪਣਾ-ਆਪਣਾ
ਗੋਦ 'ਚ ਬੈਠੇ ਬੱਚੇ ਦੇ ਜਿਹੜੇ ਤੋਤਲੇ ਬੋਲ
ਗੱਲਾਂ ਕਰਦੇ-ਕਰਦੇ
ਤੁਸੀਂ ਅਣਸੁਣੇ ਕਰਦੇ ਹੋ
ਕੇਵਲ ਉਹੀ ਤਾਂ ਸੁਣਨ ਦੀ ਚੀਜ਼ ਹੁੰਦੇ ਹਨ
ਅਤੇ
ਬੱਚੇ ਹੋਣਾ ਬੜੀ ਭਾਗ-ਭਰੀ ਅਵਸਥਾ ਹੈ
ਉਹ ਤਾਂ
ਸਿਰ ਝੁਕਾ ਕੇ, ਬੁੱਲ੍ਹ ਟੇਰ ਕੇ, ਹੱਥ ਮਲਦੇ ਹੋਏ
ਬੱਸ ਐਨਾ ਹੀ ਆਖਦੇ ਹਨ
'ਮੈਂ ਤੇਰੇ ਨਾਲ ਗੁੱਸੇ ਹਾਂ'
ਤੇ ਬੱਸ ਇੰਨਾ ਕਹਿ ਕੇ ਹੀ ਮੰਨ ਜਾਂਦੇ ਹਨ

ਅਸੀਂ ਇਹ ਨਹੀਂ ਕਰ ਸਕਦੇ
ਤੇ ਇਸੇ ਲਈ ਮੈਨੂੰ ਅਕਸਰ ਹੀ ਲਗਦਾ ਹੈ
ਅਸੀਂ ਬਹੁਤ ਛੋਟੇ ਹਾਂ
ਬੱਚਿਆਂ ਜਿੱਡੇ ਵੀ ਨਹੀਂ...!

ਸਾਡੀਆਂ ਸਾਰੀਆਂ ਫੀਲਿੰਗਜ਼ ਵਿੱਚੋਂ ਕੀਮਤੀ ਫੀਲਿੰਗ 'ਮੁਹੱਬਤ' ਹੈ ਅਤੇ ਇਹ ਆਮ ਵਰਤਾਰਾ ਹੈ, ਕਿ ਮੁਹੱਬਤ ਜਦੋਂ ਵੀ ਕਿਸੇ ਦਿਲ ਵਿੱਚ ਉਤਰਦੀ ਹੈ, ਉਥੇ ਚੁੱਪ ਪਸਰਨ ਲਗਦੀ ਹੈ ਮੁਹੱਬਤ ਵਿੱਚ ਡੁੱਬਣ ਵਾਲਾ ਚੁੱਪ ਹੋ ਜਾਂਦਾ ਹੈ। ਬੱਸ ਉਸ ਦੇ ਅੰਦਰ ਹੀ ਅੰਦਰ ਹਾਜ਼ਾਰਾਂ ਸ਼ਬਦ ਜਾਂ ਮਿਲਣ ਦੇ ਗੀਤ ਗੂੰਜਣ ਲਗਦੇ ਹਨ। ਵੈਸੇ ਸੁਬੋਧ ਨੂੰ ਮੇਰੀ ਚੁੱਪ ਬਹੁਤ ਪਿੰਚ ਕਰਦੀ ਹੈ। ਮੈਂ ਬਹੁਤ ਵਾਰ ਉਸ ਦੇ ਸੁਨੇਹਿਆਂ ਦਾ ਜਵਾਬ ਨਹੀਂ ਦਿੰਦੀ ਪਿਛਲੇ ਦਿਨੀਂ ਉਸ ਨੇ ਆਪਣੇ ਵੱਲੋਂ ਮੇਰੇ ਲਈ ਇਹ ਸ਼ਬਦ ਲਿਖੇ ਸਨ :

ਤੇ ਤੇਰੀ ਇੱਕ ਚੁੱਪ
ਪੀ ਗਈ
ਮੇਰੇ ਬੋਲਾਂ ਦਾ ਦਰਿਆ...

............ਅੱਜ ਏਨਾ ਹੀ । ..ਮਾਇਰਾ ।

...4

## ਡਸਟ ਯੂਅਰ ਬੱਟਕਸ

ਹੁਣ ਮੈਂ ਇਹ ਸੋਚ ਰਿਹਾ ਸੀ ਕਿ ਸੁਬੋਧ ਨਾਲ ਸੰਪਰਕ ਕੀਤਾ ਜਾਵੇ । ਉਸ ਤੋਂ ਸ਼ਾਇਦ ਮਾਇਰਾ ਬਾਰੇ ਕੁਝ ਹੋਰ ਜਾਣਨ ਨੂੰ ਮਿਲੇ। ਮੈਂ ਫਿਰ ਮਾਇਰਾ ਨੂੰ ਮੈਸੇਜ ਕੀਤਾ ਸੀ ਕਿ ਮੈਂ ਤੁਹਾਨੂੰ ਮਿਲਣਾ ਚਾਹੁੰਦਾ ਹਾਂ । ਉਸ ਨੇ ਜਵਾਬ ਵਿੱਚ ਇਹ ਲਿਖਿਆ :

ਆਪਾਂ ਮਿਲਾਂਗੇ, ਜ਼ਰੂਰ ਮਿਲਾਂਗੇ
ਪਰ ਮਿਥ ਕੇ ਨਹੀਂ
ਇੱਕ ਦਿਨ ਅਚਾਨਕ, ਇਤਫ਼ਾਕ-ਵੱਸ

ਤੇ ਮੈਂ ਜਵਾਬ ਵਿੱਚ ਏਨਾ ਹੀ ਲਿਖਿਆ ਕਿ ਰੱਬ ਕਰੇ ਇਤਫ਼ਾਕ ਹੋਵੇ।"

ਮੈਂ ਸੁਬੋਧ ਨੂੰ ਫਰੈਂਡ ਰਿਕੁਐਸਟ ਭੇਜੀ। ਉਸ ਨੇ ਬਿਨਾਂ ਕਿਸੇ ਦੇਰੀ ਦੇ ਮੇਰੀ ਰਿਕੁਐਸਟ ਅਕਸੈਪਟ ਕਰ ਲਈ। ਗੱਲ-ਬਾਤ ਦੌਰਾਨ ਲੱਗਿਆ ਉਹ ਬਹੁਤ ਹੀ ਸੈਂਸਟਿਵ ਅਤੇ ਸਿਆਣਾ ਆਦਮੀ ਹੈ । ਕਾਫ਼ੀ ਦੇਰ ਮੇਰੇ ਨਾਲ ਗੱਲ ਕਰਦਾ ਰਿਹਾ। ਮਾਇਰਾ ਬਾਰੇ ਮੈਂ ਉਸ ਨੂੰ ਪੁੱਛਿਆ ਕਿ ਤੁਸੀਂ ਉਸ ਨੂੰ ਕਾਫ਼ੀ ਵਾਰ ਮਿਲੇ ਹੋਵੋਂਗੇ। ਉਸ ਨੇ ਕਿਹਾ 'ਬਹੁਤ ਵਾਰ ਪਰ ਹੁਣ ਪੰਦਰਾਂ ਸੋਲਾਂ ਸਾਲ ਤੋਂ ਅਸੀਂ ਇੱਕ ਦੂਜੇ ਨੂੰ ਨਹੀਂ ਮਿਲੇ ਮੇਰਾ ਅਗਲਾ ਸਵਾਲ ਸੁਬੋਧ ਲਈ ਇਹ ਸੀ ਕਿ ਉਹ ਕਿਸ ਤਰ੍ਹਾਂ ਦੀ ਹੈ ? ਉਸ ਨੇ ਕਿਹਾ ਮੈਂ ਸਿਰਫ਼ ਏਨਾ ਹੀ ਕਹਿ ਸਕਦਾ ਹਾਂ ਕਿ ਉਹ ਬਹੁਤ ਖ਼ੂਬਸੂਰਤ ਹੈ। ਬੇਹੱਦ ਖ਼ੂਬਸੂਰਤ । ਏਨੀ ਕਿ ਬਿਆਨ ਨਹੀਂ ਕੀਤਾ ਜਾ ਸਕਦਾ ਤੇ ਇਸ ਤੋਂ ਵੱਧ ਕੁਝ ਨਹੀਂ ਕਿਹਾ ਜਾ ਸਕਦਾ।

ਮੇਰੀ ਪਤਨੀ ਨੂੰ ਹੁਣ ਤੱਕ ਪਤਾ ਲੱਗ ਚੁੱਕਿਆ ਸੀ ਕਿ ਮੈਂ ਆਪਣੀ ਫੇਸਬੁੱਕ ਫਰੈਂਡ ਮਾਇਰਾ ਵਿੱਚ ਇਨਟਰੱਸਟਡ ਹਾਂ। ਕਿਉਂਕਿ ਮੈਂ ਅਕਸਰ ਉਸ ਬਾਰੇ ਆਪਣੀ ਪਤਨੀ ਨਾਲ ਗੱਲ ਕਰਦਾ ਸੀ । ਪਰੰਤੂ ਉਸ ਨੇ ਇਸ 'ਤੇ ਕੋਈ ਪ੍ਰਤੀਕ੍ਰਿਆ ਨਹੀਂ ਵਿਖਾਈ। ਉਸ ਨੇ ਜੋ ਕੁਝ ਕੁ ਸਵਾਲ ਮਾਇਰਾ ਬਾਰੇ ਪੁੱਛੇ ਮੈਂ ਸਹੀ ਸੱਚੇ ਜਵਾਬ ਦਿੱਤੇ ਤੇ ਉਸ ਨੇ ਚੁੱਪ-ਚਾਪ ਸੁਣ ਲਏ ।

ਹੁਣ ਤੱਕ ਮੈਂ ਸਿਰਫ਼ ਇਸ ਬਾਰੇ ਸੁਣਿਆ ਹੀ ਸੀ ਕਿ ਪਤੀ ਪਤਨੀ ਵਿਚਕਾਰ ਨਿੱਕੀ-ਨਿੱਕੀ ਗੱਲ 'ਤੇ ਝਗੜੇ ਹੁੰਦੇ ਹਨ। ਅੱਜ ਪਹਿਲੇ ਦਿਨ ਮੇਰੇ ਅਤੇ ਮੇਰੀ ਪਤਨੀ ਵਿਚਕਾਰ ਅਜਿਹੀ ਗੱਲਬਾਤ ਹੋਈ ਜਿਸ ਨੂੰ ਝਗੜਾ ਕਿਹਾ ਜਾ ਸਕਦਾ ਸੀ। ਵਿਆਹ ਤੋਂ ਦੋ ਸਾਲ ਬਾਅਦ ਵੀ ਸਾਡੇ ਕੋਈ ਬੱਚਾ ਨਹੀਂ ਹੈ। ਉਸ ਨੇ ਕਿਹਾ ਆਪਾਂ ਕਿਸੇ ਡਾਕਟਰ ਦੀ ਸਲਾਹ ਲਈਏ ਅਤੇ ਮੇਰਾ ਵਿਚਾਰ ਸੀ ਕਿ ਕੁਝ ਵੇਟ ਕੀਤਾ ਜਾਵੇ । ਇਸੇ ਗੱਲ 'ਤੇ ਉਹ ਗੁੱਸੇ ਹੋ ਗਈ ਸੀ ।

ਵੈਸੇ ਅੱਜ ਦਾ ਦਿਨ ਮੇਰੇ ਲਈ ਕੋਈ ਚੰਗਾ ਨਹੀਂ ਰਿਹਾ। ਮੈਂ ਅਕਸਰ ਹੀ ਜਦੋਂ ਕੋਈ ਗਲਤ ਗੱਲ ਜਾਂ ਅਨਿਆਂ ਵੇਖਦਾ ਹਾਂ ਜਾਂ ਇਸ ਬਾਰੇ ਪੜ੍ਹਦਾ ਹਾਂ ਤਾਂ ਡਿਸਟਰਬ ਹੋ ਜਾਂਦਾ ਹਾਂ। ਫੇਸਬੁੱਕ 'ਤੇ ਵੀ ਅੱਜ ਕੱਲ੍ਹ 1984 ਵਿੱਚ ਦਿੱਲੀ ਵਿੱਚ

ਹੁਏ ਦੰਗਿਆਂ ਬਾਰੇ ਕਾਫੀ ਬਹਿਸ ਛਿੜੀ ਹੋਈ ਹੈ। ਇਸ ਬਾਰੇ ਅੱਜ ਮੈਂ ਇੱਕ ਅਜਿਹੀ ਵੀਡੀਓ ਵੇਖੀ ਕਿ ਮੇਰਾ ਦਿਲ ਦਹਿਲ ਗਿਆ। ਇੱਕ ਲੇਡੀ ਜਿਸ ਦਾ ਨਾਮ ਨਿਰਪਰੀਤ ਕੌਰ ਹੈ ਦੱਸ ਰਹੀ ਸੀ ਕਿ ਉਸ ਦੀ ਉਮਰ ਉਸ ਸਮੇਂ 16 ਸਾਲ ਸੀ। ਜਦੋਂ ਦੰਗਾਕਾਰੀ ਆਏ ਉਸ ਦੇ ਬਾਪ ਨੂੰ ਇੱਕ ਇਕੱਠ ਦੇ ਹਵਾਲੇ ਕਰ ਦਿੱਤਾ ਗਿਆ। ਉਸ ਦਾ ਛੋਟਾ ਭਾਈ ਬਚ ਕੇ ਭੱਜ ਗਿਆ ਸੀ । ਉਸਦੀ ਮਾਂ ਨੂੰ ਕੁੱਟ ਕੇ ਬੇਹੋਸ਼ ਕਰ ਦਿੱਤਾ ਗਿਆ । ਫਿਰ ਉਸ ਦੇ ਬਾਪ ਨੂੰ ਤੇਲ ਪਾ ਕੇ ਅੱਗ ਲਗਾ ਦਿੱਤੀ ਗਈ। ਦੰਗਾਕਾਰੀ ਚਲੇ ਗਏ। ਉਸ ਦੇ ਬਾਪ ਨੇ ਨੇੜੇ ਹੀ ਵਗਦੇ ਇੱਕ ਨਾਲੇ ਵਿੱਚ ਛਾਲ ਮਾਰ ਦਿੱਤੀ। ਅੱਗ ਬੁਝ ਚੁੱਕੀ ਸੀ। ਫਿਰ ਇੱਕ ਆਦਮੀ ਨੇ ਜੋ ਕਿ ਨੇੜੇ ਹੀ ਇੱਕ ਮਕਾਨ ਦੀ ਛੱਤ 'ਤੇ ਸੀ, ਨੇ ਦੰਗਾਕਾਰੀਆਂ ਨੂੰ ਅਵਾਜ਼ ਦਿੱਤੀ ਕਿ ਸਰਦਾਰ ਬਚ ਗਿਆ ਹੈ। ਉਹ ਫਿਰ ਵਾਪਸ ਆਏ। ਉਹਨਾਂ ਨੇ ਰੱਸੀਆਂ ਨਾਲ ਉਸ ਪਾਪਾ ਨੂੰ ਬੰਨਿਆਂ ਤੇ ਫਿਰ ਅੱਗ ਲਗਾ ਦਿੱਤੀ ਜੋ ਕਿ ਉਸ ਨੇ ਫਿਰ ਬੁਝਾ ਦਿੱਤੀ । ਉਸ ਦੇ ਬਾਅਦ ਉਨ੍ਹਾਂ ਵੱਲੋਂ ਲੋਹੇ ਦੀਆਂ ਰਾਡ ਮਾਰ ਕੇ ਉਸ ਦੇ ਪਾਪਾ ਨੂੰ ਮਾਰ ਦਿੱਤਾ ਗਿਆ । ਇਸ ਤਰ੍ਹਾਂ ਸੈਂਕੜੇ ਪਰਿਵਾਰਾਂ ਦੇ ਆਦਮੀਆਂ ਨੂੰ ਮਾਰਿਆ ਗਿਆ।

ਉਸ ਨੇ ਦੱਸਿਆ ਕਿ ਅੱਜ ਕੱਲ ਉਹ 84 ਦੇ ਦੰਗਿਆ ਵਿੱਚ ਜੋ ਔਰਤਾਂ ਬੇਸਹਾਰਾ ਤੇ ਵਿਧਵਾ ਹੋ ਗਈਆਂ ਉਨ੍ਹਾਂ ਨੂੰ ਸਿਲਾਈ ਸਿਖਾ ਕਿ ਆਤਮ ਨਿਰਭਰ ਬਣਾ ਰਹੀ ਹੈ ਤਾਂ ਜੋ ਉਹਨਾਂ ਨੂੰ ਲੋਕਾਂ ਦੇ ਘਰਾਂ ਵਿੱਚ ਜੂਠੇ ਭਾਂਡੇ ਨਾ ਮਾਂਜਣੇ ਪੈਣ।

ਮੈਂ ਸਾਰਾ ਦਿਨ ਇਹ ਸੋਚਦਾ ਰਿਹਾ ਕਿ ਕਿੰਨਾ ਕੁਝ ਦੁਨੀਆਂ ਵਿੱਚ ਅਜਿਹਾ ਹੁੰਦਾ ਹੈ ਜੋ ਅਣ-ਮਨੁੱਖੀ ਹੈ। ਸਦੀਆਂ ਤੱਕ ਲੋਕ ਅਜਿਹੀਆਂ ਦੁਰਘਟਨਾਵਾਂ ਦਾ ਸੰਤਾਪ ਭੋਗਦੇ ਹਨ। ਪਰ ਫਿਰ ਵੀ ਮਨੁੱਖ ਸੁਧਰਦਾ ਨਹੀਂ, ਸਭ ਉਸੇ ਤਰ੍ਹਾਂ ਚਲਦਾ ਰਹਿੰਦਾ ਹੈ।

ਇਹ ਸੁਭਾਵਕ ਸੀ ਕਿ ਮੈਂ ਆਪਣੇ ਵੱਲੋਂ ਇਸ ਬਾਰੇ ਕੁਝ ਲਿਖਦਾ।

ਤੇ ਮੈਨੂੰ ਇਸ ਗੱਲ ਦਾ ਪੂਰੇ ਯਕੀਨ ਨਾਲ ਪਤਾ ਸੀ ਕਿ ਮਾਇਰਾ ਇਸ ਬਾਰੇ ਕੁਝ ਨਾ ਕੁਝ ਜ਼ਰੂਰ ਲਿਖੇਗੀ ।

ਇਸ ਤੋਂ ਇੱਕ ਦਿਨ ਬਾਅਦ ਮੈਂ ਮਾਇਰਾ ਦਾ ਸਟੇਟਸ ਪੜ੍ਹ ਰਿਹਾ ਸੀ :

ਉਸ ਨੇ ਇਹ ਲਿਖਿਆ :

ਕਹਾਣੀਆਂ/ ਕਵਿਤਾਵਾਂ, ਜ਼ਿੰਦਗੀ ਬਾਰੇ ਲਿਖੀਆਂ ਜਾਂਦੀਆਂ ਹਨ
ਪਰ ਜ਼ਿੰਦਗੀ ਕਹਾਣੀ ਨਹੀਂ ਹੁੰਦੀ
ਜਾਂ ਤਾਂ ਸਜਾ ਹੁੰਦੀ ਹੈ ਜਾਂ ਸਵਰਗ ਹੁੰਦੀ ਹੈ, ਜਾਂ ਵਿਚਾਲੇ ਲਟਕ ਜਾਂਦੀ ਹੈ
ਸਜਾ ਉਦੋਂ ਹੁੰਦੀ ਹੈ ਜਦੋਂ ਮਨੁੱਖ, ਮਨੁੱਖ ਦੀ ਨਫ਼ਰਤ ਦਾ ਸ਼ਿਕਾਰ ਹੁੰਦਾ ਹੈ
ਤੇ ਸਵਰਗ ਉਦੋਂ ਹੁੰਦੀ ਹੈ ਜਦੋਂ ਮਨੁੱਖ, ਮਨੁੱਖ ਦੀ ਮੁਹੱਬਤ ਵਿੱਚ ਜਿਉਂਦਾ ਹੈ।

ਪਰ ਬਹੁਤੇ ਵਾਰ ਤੁਹਾਡੇ ਹਿੱਸੇ ਆਉਣ ਵਾਲਾ ਸਾਰਾ ਦੁੱਖ
ਲੋਕਾਂ ਲਈ, ਸਰਕਾਰਾਂ ਲਈ, ਸਿਆਸਤ ਲਈ
ਸਿਰਫ਼ ਨਾਟਕ ਹੁੰਦਾ ਹੈ
ਤੇ ਇਹ ਸ਼ਬਦ ਉਹਨਾਂ ਅਣ-ਮਨੁੱਖੀ ਲੋਕਾਂ ਦੇ ਨਾਮ
ਜਿਨ੍ਹਾਂ ਲਈ ਕਿਸੇ ਦਾ ਮਰਨਾ ਸਿਰਫ਼ ਨਾਟਕ ਹੁੰਦਾ ਹੈ
ਜਿਨ੍ਹਾਂ ਲਈ ਖ਼ੂਨ ਦਾ ਵਗਣਾ ਸਿਰਫ਼ ਸ਼ੁਗਲ ਹੁੰਦਾ ਹੈ
ਜਿਨ੍ਹਾਂ ਲਈ ਬੱਚਿਆਂ ਦਾ ਵਿਲਕਣਾ ਸਿਰਫ਼ ਕੁਝ ਪਲ ਦੀ ਡਿਸਟਰਬੈਂ
ਹੁੰਦੀ ਹੈ

---------

ਬਸ ਤੁਸੀਂ ਤਿਆਰ ਹੋ ਜਾਵੋ
ਨਾਟਕ ਵੇਖਣ ਲਈ
ਮੌਤ ਦਾ ਨੰਗਾ ਨਾਚ
ਸਟੇਜ ਤਿਆਰ ਹੋ ਚੁੱਕਿਆ ਹੈ
ਇੱਥੇ ਇੱਕ ਨਾਟਕ ਖੇਡਿਆ ਜਾਣਾ ਹੈ
ਲਾਈਵ
ਲਾਈਟਸ ਦੀ ਜ਼ਰੂਰਤ ਨਹੀਂ ਹੈ
ਇਹ ਸਭ ਦਿਨ ਦੇ ਚਾਨਣ ਵਿੱਚ ਹੋਣ ਵਾਲਾ ਹੈ
ਅਜਿਹੇ ਨਾਟਕਾਂ ਲਈ ਸਟੇਜ ਛੋਟੇ ਪੈ ਜਾਂਦੇ ਨੇ
ਇਸੇ ਲਈ
ਜ਼ਮੀਨ ਦੇ ਇੱਕ ਟੁਕੜੇ ਨੂੰ ਹੀ ਸਟੇਜ ਬਣਾ ਲਿਆ ਗਿਆ ਹੈ
ਸਾਊਂਡ ਦੀ ਜ਼ਰੂਰਤ ਨਹੀਂ ਪਵੇਗੀ
ਬੱਚਿਆਂ ਅਤੇ ਔਰਤਾਂ ਦੀਆਂ ਚੀਕਾਂ
ਕੁਦਰਤੀ ਸਾਊਂਡ ਦਾ ਕੰਮ ਕਰਨਗੀਆਂ
ਉਹ ਪਾਤਰ ਚੁਣ ਲਏ ਗਏ ਹਨ
ਜਿਨ੍ਹਾਂ ਦੇ ਹੱਥ ਤਲਵਾਰਾਂ ਹੋਣਗੀਆਂ
ਅੱਗ ਹੋਵੇਗੀ, ਲੋਹੇ ਦੀਆਂ ਰਾਡਾਂ ਹੋਣਗੀਆਂ
ਜਿਨ੍ਹਾਂ ਨੇ ਕਤਲ ਹੋਣਾ ਹੈ
ਉਹ ਵੀ ਚੁਣ ਲਏ ਗਏ ਹਨ
ਨਾਟਕ ਦਾ ਸਮਾਂ ਮਿਥਿਆ ਗਿਆ ਹੈ
72 ਘੰਟੇ
ਇਸ ਨਾਟਕ ਵਿੱਚ ਪਰਦਾ ਨਹੀਂ ਡਿੱਗੇਗਾ
ਕਿਉਂਕਿ ਪਹਿਲਾਂ ਹੀ ਲੋਕਾਂ ਦੀ ਅਕਲ 'ਤੇ
ਪਰਦਾ ਪੈ ਚੁੱਕਿਆ ਹੈ

ਬੱਸ ਪਰਦਾ ਚੁੱਕਿਆ ਜਾਵੇਗਾ
ਤੇ ਇਨਸਾਨੀਅਤ ਇੱਕ ਵਾਰ ਫੇਰ
ਨੰਗੀ ਹੋ ਜਾਵੇਗੀ
ਮੌਤ ਨੰਗੀ ਹੋ ਕੇ ਨੱਚੇਗੀ
ਐਵਰੀਥਿੰਗ ਇਜ਼ ਨੇਕਡ
ਰਿਸ਼ਤੇ ਆਪਣੇ ਹਿੱਸੇ ਦਾ ਦਰਦ ਭੋਗਣਗੇ
ਲਹੂ ਆਪਣਾ ਕੰਮ ਕਰੇਗਾ
ਪਰ ਤੁਸੀਂ ਕੁਝ ਨਾ ਕਰਨਾ
ਕਿਉਂਕਿ ਕਾਨੂੰਨ ਆਪਣਾ ਕੰਮ ਜਾਣਦਾ ਹੈ
ਅਦਾਲਤਾਂ ਆਪਣਾ ਕੰਮ ਕਰਦੀਆਂ ਹਨ
ਪ੍ਰਸ਼ਾਸ਼ਨ ਆਪਣੇ ਆਪ ਦਬਾ ਲਵੇਗਾ ਲੋਕਾਂ ਦੀ ਆਵਾਜ
ਸੰਵਿਧਾਨ ਸਿਰਫ਼ ਬੱਚਿਆਂ ਦੀ ਨਾਲਿਜ ਲਈ ਹੈ
ਤਾਂ ਕਿ ਉਹ ਇਸ ਦੀ ਜਾਣਕਾਰੀ ਪ੍ਰਾਪਤ ਕਰਨ
ਤੇ ਇਮਤਿਹਾਨ ਵਿੱਚ ਨੰਬਰ ਲੈ ਕੇ ਪਾਸ ਹੋਣ
ਕਾਨੂੰਨ ਸਿਰਫ਼ ਉਹ 'ਮਰਜ਼ੀ' ਹੁੰਦਾ ਹੈ
ਜੋ ਸਰਕਾਰਾਂ ਚਾਹੁੰਦੀਆਂ ਹਨ

........

ਤੁਹਾਡੇ ਲਈ ਕੁਰਸੀਆਂ ਦਾ ਕੋਈ ਪ੍ਰਬੰਧ ਨਹੀਂ ਹੈ
ਇਹ ਨਾਟਕ ਜ਼ਮੀਨ 'ਤੇ ਖੇਡਿਆ ਜਾਣਾ ਹੈ
ਤੁਸੀਂ ਜ਼ਮੀਨ 'ਤੇ ਹੀ ਬਹਿ ਕੇ ਵੇਖਣਾ ਹੈ
ਕੁਰਸੀਆਂ ਹੁਕਮਰਾਨ ਲੈ ਗਏ ਹਨ
ਕਿਉਂਕਿ ਉਨ੍ਹਾਂ ਲਈ ਇਹ ਸਿਰਫ਼ ਨਾਟਕ ਹੈ
ਜੋ ਤੁਹਾਡੇ ਲਈ ਜ਼ਿੰਦਗੀ ਹੈ
ਨਾਟਕ ਨਹੀਂ
ਬੱਸ ਸਭ ਕੁਝ ਵੇਖਣ ਬਾਅਦ ਤੁਸੀਂ
ਉੱਠ ਖੜੇ ਹੋਣਾ
'ਡਸਟ ਯੂਅਰ...ਬੱਟਕਸ'
ਆਪਣਾ ਪਿੱਛਾ ਝਾੜ ਲੈਣਾ
ਤੇ ਬਸ ਘਰਾਂ ਨੂੰ ਚਲੇ ਜਾਣਾ
ਫਿਰ ਸਭ ਭੁੱਲ ਜਾਣਾ
ਕਿਉਂਕਿ ਤੁਹਾਡੇ ਲਈ ਇਹ ਸਿਰਫ਼ ਇਸੇ ਤਰ੍ਹਾਂ ਹੈ
ਜਿਵੇਂ ਨਾਟਕ ਹੋਵੇ

ਅਨਾਥ ਵਿਲਕਦੇ ਬੱਚੇ
ਬੇਸਹਾਰਾ ਰੋਂਦੀਆਂ ਵਿਧਵਾਵਾਂ

ਅਖ਼ਬਾਰਾਂ ਪੜ੍ਹਨਾ, ਟੀ.ਵੀ. ਵੇਖਣਾ
ਡੁੱਬ ਜਾਣਾ ਘਰਾਂ ਦੀਆਂ ਜ਼ਿੰਮੇਵਾਰੀਆਂ ਅੰਦਰ
ਪਰ ਮਾਇਰਾ ਤੁਹਾਨੂੰ ਦੱਸਣਾ ਚਾਹੁੰਦੀ ਹੈ
ਇਹ ਜ਼ਿੰਦਗੀ ਹੈ, ਨਾਟਕ ਨਹੀਂ
ਡੌਂਟ ਡਸਟ ਯੂਅਰ...ਬੱਟਕਸ
ਆਪਣਾ ਪਿੱਛਾ ਹੀ ਨਾ ਝਾੜੋ
ਡਸਟ ਯੂਅਰ ਸੋਲ
ਆਪਣੀ ਆਤਮਾ ਝਾੜੋ
ਡਸਟ ਯੂਅਰ ਮਾਈਂਡ
ਡਸਟ ਯੂਅਰ ਕਰੈਕਟਰ
ਤੁਸੀਂ ਤਾਂ ਐਵੇਂ ਖ਼ੁਸ਼ ਹੁੰਦੇ ਹੋ
ਇਹ ਗੱਲਾਂ ਬਾਤਾਂ ਕਰਦੇ
ਕਿ ਸੱਚ ਦੀ ਹਮੇਸ਼ਾ ਜਿੱਤ ਹੁੰਦੀ ਹੈ
ਪਰ ਉਹ ਸੱਚ ਕਿੱਡਾ ਵੱਡਾ ਝੂਠ ਸੀ
ਜੋ ਸਕੂਲ ਦੀਆਂ ਕੰਧਾਂ 'ਤੇ ਲਿਖਿਆ ਪੜ੍ਹਿਆ ਸੀ
ਕਿ 'ਸਦਾ ਸੱਚ ਬੋਲੋ'

ਸੱਚ ਕੁਝ ਨਹੀਂ ਹੁੰਦਾ
ਸੱਚ ਵਗਦਾ ਲਹੂ ਹੁੰਦਾ ਹੈ
ਸੱਚ ਸੰਤਾਪ ਭੋਗਦੀਆਂ ਮਨੁੱਖੀ ਨਸਲਾਂ ਹਨ
ਸੱਚ ਇਹ ਹੈ ਕਿ ਮਨੁੱਖ ਮਨੁੱਖ ਦਾ ਵੈਰੀ ਹੈ
ਸੱਚ ਇਹ ਹੈ ਕਿ ਸੱਚ ਬਾਰੇ ਜੋ ਕਿਹਾ ਜਾਂਦਾ ਹੈ
ਉਹ ਸਭ ਤੋਂ ਵੱਡਾ ਝੂਠ ਹੈ
ਸੱਚ ਚੁਰਾਹੇ 'ਤੇ ਕੱਟ ਦਿੱਤਾ ਜਾਂਦਾ ਹੈ
ਸੱਚ ਦੇ ਗਲੇ ਵਿੱਚ ਜ਼ਹਿਰ ਉਤਾਰਿਆ ਜਾਂਦਾ ਹੈ
ਸੱਚ ਉਹ ਹੀ ਨਹੀਂ ਹੁੰਦਾ ਜੋ ਸਾਡੇ ਸਾਹਮਣੇ ਵਾਪਰਦਾ ਹੈ
ਸੱਚ ਉਹ ਵੀ ਹੁੰਦਾ ਹੈ, ਜੋ ਸਾਡੇ ਜ਼ਿਹਨ ਵਿੱਚ ਤੜਪਦਾ ਹੈ
ਦਿਲ ਦੇ ਧਰਾਤਲ 'ਤੇ ਉੱਗ ਆਉਂਦਾ ਹੈ
ਸਾਡੀਆਂ ਆਂਦਰਾਂ 'ਚ ਖੁੱਭ ਜਾਂਦਾ ਹੈ

ਜੋ ਸੀਤ ਬਣਕੇ
ਪਿੰਡੇ ਦੇ ਲੂੰ -ਲੂੰ ਵਿੱਚ ਫਿਰ ਜਾਂਦਾ ਹੈ
ਜੋ ਸਿਰਫ਼ ਤੇ ਸਿਰਫ਼ ਸਾਡੇ ਹੀ ਅੰਦਰ ਮਰ ਜਾਂਦਾ ਹੈ
ਸੱਚ ਉਹ ਵੀ ਹੁੰਦਾ ਹੈ
ਜਿਸ ਨੂੰ ਸੱਚ ਹੁੰਦੇ ਵੀ ਅਸੀਂ ਬੋਲ ਨਹੀਂ ਸਕਦੇ
ਜਿਸ ਨੂੰ ਲੋਕ ਕਬੂਲ ਨਹੀਂ ਸਕਦੇ
ਜੋ ਅਸੀਂ ਪੜ੍ਹ ਨਹੀਂ ਸਕਦੇ
ਹਰ ਕਿਸੇ ਦੇ ਚਿਹਰੇ ਤੋਂ
ਤੇ ਜੋ ਬੱਸ ਸਿਰਫ਼ ਹੰਝੂ ਬਣ ਕੇ
ਅੱਖਾਂ ਦੇ ਕੋਇਆਂ 'ਚੋ ਸਿਮ ਜਾਂਦਾ ਹੈ...
.....ਮਾਇਰਾ

...5

# ਕਵਰ ਨਾਟ ਅਵੇਲਏਬਲ

ਮੈਨੂੰ ਆਪ ਨੂੰ ਵੀ ਕਈ ਵਾਰ ਇਹ ਮਹਿਸੂਸ ਹੁੰਦਾ ਹੈ ਕਿ ਮੈਂ ਇੱਕ ਅਜੀਬ ਤਰ੍ਹਾਂ ਦਾ ਆਦਮੀ ਹਾਂ । ਪਰਫਿਊਮ ਬਾਰੇ, ਇਸ ਦੀ ਵਰਤੋਂ ਬਾਰੇ ਅਤੇ ਮਹਿਕ ਬਾਰੇ ਮੇਰੀ ਆਪਣੀ ਹੀ ਫਿਲਾਸਫ਼ੀ ਹੈ । ਮੈਂ ਸੁਬ੍ਹਾ ਤਿਆਰ ਹੋਣ ਬਾਅਦ ਕਦੇ ਵੀ ਆਪਣੇ ਕੱਪੜਿਆ ਉਪਰ ਪਰਫਿਊਮ ਦਾ ਛਿੜਕਾਅ ਨਹੀਂ ਕਰਦਾ ਸਗੋਂ ਰਾਤ ਨੂੰ ਉਹਨਾਂ ਕੱਪੜਿਆਂ 'ਤੇ ਪਰਫਿਊਮ ਸਪਰੇਅ ਕਰਕੇ ਅਲਮਾਰੀ ਵਿੱਚ ਬੰਦ ਕਰ ਦਿੰਦਾ ਹਾਂ, ਜੋ ਮੈਂ ਸੁਬ੍ਹਾ ਪਾਉਣੇ ਹੁੰਦੇ ਹਨ। ਇਸ ਤਰ੍ਹਾਂ ਹਲਕੀ ਖੁਸ਼ਬੂ ਮਿਲਦੀ ਹੈ। ਮੈਨੂੰ ਤੇਜ਼ ਖੁਸ਼ਬੂ ਡਿਸਟਰਬ ਕਰਦੀ ਹੈ। ਇੱਕ ਗੱਲ ਇਹ ਵੀ ਹੈ ਕਿ ਜੇਕਰ ਤੁਸੀਂ ਹਮੇਸ਼ਾ ਖੁਸਬੂ ਦੇ ਟੱਚ ਵਿੱਚ ਰਹਿੰਦੇ ਹੋ ਤਾਂ ਉਹ ਆਪਣਾ ਜਾਦੂ ਗਵਾ ਦਿੰਦੀ ਹੈ। ਇਸ ਤਰ੍ਹਾਂ ਖੁਸ਼ਬੂ ਨੂੰ ਸਿਰਫ਼ ਤੁਹਾਡੇ ਆਸ ਪਾਸ ਦੇ ਲੋਕ ਹੀ ਮਾਣ ਸਕਦੇ ਹਨ। ਇਸ ਲਈ ਕਈ ਵਾਰ ਮੈਂ ਆਪਣੇ ਕਮਰੇ ਵਿੱਚ ਜਾਂ ਬਿਸਤਰ 'ਤੇ ਰੂਮ-ਫਰੈਸ਼ਰ ਦੀ ਜਗ੍ਹਾ ਪਰਫਿਊਮ ਦਾ ਛਿੜਕਾਅ ਕਰਦਾ ਹਾਂ। ਇਸ ਨਾਲ ਸੌਣ ਤੋਂ ਪਹਿਲਾਂ ਦਾ ਸਮਾਂ ਜੋ ਪੰਦਰਾਂ ਜਾਂ ਵੀਹ ਮਿੰਟ ਹੁੰਦਾ ਹੈ, ਉਸ ਖੁਸ਼ਬੂ ਨਾਲ ਭਰ ਜਾਂਦਾ ਹੈ। ਇਸ ਨਾਲ ਅਜੀਬ ਤਰ੍ਹਾਂ ਦੀ ਖੁਸ਼ੀ ਮਿਲਦੀ ਹੈ।

ਮੈਨੂੰ ਅੱਜ ਸੁਬੋਧ ਦਾ ਸਟੇਟਸ ਪੜ੍ਹਦਿਆਂ ਪਤਾ ਲੱਗਿਆ ਕਿ ਉਸ ਨੇ ਮੇਰੇ ਸ਼ਹਿਰ ਵਿੱਚ ਆਉਣਾ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ, ਉਹ ਮੇਰੇ ਸ਼ਹਿਰ ਤੋਂ ਕਰੀਬ 40 ਕੁ ਕਿਲੋਮੀਟਰ ਦੂਰੀ 'ਤੇ ਗਵਾਂਢੀ ਸ਼ਹਿਰ ਵਿੱਚ ਰਹਿੰਦਾ ਹੈ। ਉਹ ਲੱਕੜ ਦਾ ਵਪਾਰੀ ਹੈ। ਮੈਂ ਉਸ ਨਾਲ ਗੱਲ ਕੀਤੀ। ਉਸ ਨੇ ਦੱਸਿਆ ਕਿ ਤੁਹਾਡੇ ਸ਼ਹਿਰ ਵਿੱਚ ਇੱਕ ਪੁਸਤਕ ਮੇਲਾ ਲੱਗ ਰਿਹਾ ਹੈ। ਉਸ ਦੇ ਉਦਘਾਟਨ 'ਤੇ ਮੇਰੀ ਪੁਸਤਕ ਦਾ ਰਿਲੀਜ਼ ਸਮਾਰੋਹ ਹੈ। ਮੇਰੇ ਲਈ ਇਹ ਚੰਗੀ ਗੱਲ ਸੀ। ਮੈਂ ਸੁਬੋਧ ਨੂੰ ਮਿਲਣਾ ਚਾਹੁੰਦਾ ਸੀ। ਵੈਸੇ ਫੇਸਬੁੱਕ 'ਤੇ ਸੁਨੇਹਿਆਂ ਰਾਹੀਂ ਅਸੀਂ ਇੱਕ ਦੂਜੇ ਦੇ ਕਾਫ਼ੀ ਕਰੀਬ ਹੋ ਚੁੱਕੇ ਸਾਂ। ਮੈਂ ਉਸ ਨੂੰ ਇਹ ਵੀ ਕਿਹਾ ਸੀ ਕਿ ਮੈਂ ਤੁਹਾਡੇ ਬਾਰੇ ਜਾਣਨ ਦਾ ਇੱਛੁਕ ਹਾਂ। ਦਰਅਸਲ ਉਸ ਨੂੰ ਜਾਣਨਾ ਮਾਇਰਾ ਨੂੰ ਜਾਣਨ ਦਾ ਇੱਕ ਢੰਗ ਸੀ। ਉਸ ਨੇ ਮੇਰੇ ਨਾਲ ਵਾਅਦਾ ਕੀਤਾ ਸੀ ਕਿ ਜਦੋਂ ਕਦੀ ਆਪਾਂ ਮਿਲਾਂਗੇ ਉਹ ਸਭ ਮੇਰੇ ਨਾਲ ਸਾਂਝਾ ਕਰੇਗਾ। ਉਹ ਮੇਰਾ ਨਜ਼ਦੀਕੀ ਦੋਸਤ ਬਣ ਚੁੱਕਿਆ ਸੀ। ਮੇਰੇ 'ਤੇ ਵਿਸ਼ਵਾਸ ਵੀ ਕਰਨ ਲੱਗਿਆ ਸੀ। ਕਈ ਪਰਸਨਲ ਗੱਲਾਂ ਉਹ ਅਕਸਰ ਮੇਰੇ ਨਾਲ ਸਾਂਝੀਆਂ ਕਰਿਆ ਕਰਦਾ ਸੀ। ਉਸ ਦਾ ਚੰਗੇ ਲੇਖਕਾਂ ਵਿੱਚ ਨਾਮ ਆਉਂਦਾ ਹੈ। ਮੈਂ ਇਹ ਵੀ ਅੰਦਾਜ਼ਾ ਲਗਾ ਰਿਹਾ ਸੀ ਕਿ ਸ਼ਾਇਦ ਮਾਇਰਾ ਵੀ ਉਥੇ ਕਿਤਾਬ ਰਿਲੀਜ਼ ਦੇ ਫੰਕਸ਼ਨ ਵਿੱਚ ਆਵੇ। ਮੈਨੂੰ ਇਸ ਗੱਲ ਦੀ ਪੂਰੀ ਉਮੀਦ ਨਜ਼ਰ ਆ ਰਹੀ ਸੀ ।

ਮੈਂ, ਬੱਸ ਫੜ੍ਹੀ ਅਤੇ ਬੁੱਕ ਰਿਲੀਜ਼ ਦੇ ਸਮਾਗਮ ਦੇ ਸਮੇਂ ਮੈਂ ਉੱਥੇ ਪਹੁੰਚ ਗਿਆ। ਸ਼ਾਮ ਦਾ ਸਮਾ ਸੀ । ਕਾਫ਼ੀ ਚਹਿਲ ਪਹਿਲ ਸੀ । ਮੈਂ ਸੁਬੋਧ ਨੂੰ ਪਹਿਲੀ ਵਾਰ ਵੇਖਿਆ। ਉਹ ਬੜੀ ਅਪਣੱਤ ਨਾਲ ਮੈਨੂੰ ਮਿਲਿਆ, ਜਿਵੇਂ ਬਹੁਤ ਚਿਰ ਦਾ ਜਾਣਦਾ ਹੋਵੇ। ਉਹ ਠੀਕ ਕੱਦ ਦਾ ਪਤਲਾ, ਗੋਰਾ ਤੇ ਤਿੱਖੇ ਨੱਕ ਵਾਲਾ 38-40 ਕੁ ਸਾਲ ਦਾ ਜੈਂਟਲਮੈਨ ਸੀ। ਇੱਕ ਦਮ ਸ਼ਾਂਤ। ਉਸ ਦੇ ਚਿਹਰੇ 'ਤੇ ਇੱਕ ਅਜੀਬ ਠਹਿਰਾਅ ਸੀ। ਉਹ ਮੈਨੂੰ ਥੱਕਿਆ ਹੋਇਆ ਲੱਗ ਰਿਹਾ ਸੀ। ਮੇਰੀਆਂ ਨਜ਼ਰਾਂ ਮਾਇਰਾ ਨੂੰ ਲੱਭ ਰਹੀਆਂ ਸਨ । ਪਰ ਉਹ ਨਹੀਂ ਆਈ ।

ਫਿਰ ਫੰਕਸ਼ਨ ਸੁਰੂ ਹੋਇਆ । ਸਟੇਜ 'ਤੇ ਸਾਰੀਆਂ ਰਸਮੀ ਗੱਲਾਂ ਹੋਈਆਂ । ਬੁੱਕ ਰਿਲੀਜ਼ ਹੋਈ । ਤਾੜੀਆਂ ਵੱਜੀਆਂ । ਸੁਬੋਧ ਨੇ ਇੱਕ ਰੋਮੈਂਟਿਕ ਪੋਇਮ ਪੜ੍ਹੀ। ਦੋ ਕੁ ਘੰਟੇ ਵਿੱਚ ਇਹ ਸਭ ਸਮਾਪਤ ਹੋ ਗਿਆ ਸੀ। ਰਾਤ ਦੇ ਕਰੀਬ 9.30 ਦਾ ਸਮਾਂ ਸੀ। ਸੁਬੋਧ ਫਿਰ ਮੇਰੇ ਕੋਲ ਆਇਆ ਤੇ ਉਸ ਨੇ ਕਿਹਾ ਮੈਨੂੰ ਇਜਾਜ਼ਤ ਦੇਵੋ । ਮੈਂ ਜਾ ਰਿਹਾ ਹਾਂ । ਮੈਂ ਉਸ ਨੂੰ ਕਿਹਾ ਕਿ ਅੱਜ ਮੇਰੇ ਕੋਲ ਰੁਕ ਜਾਵੋ। ਥੋੜਾ ਜ਼ੋਰ ਦੇਣ 'ਤੇ ਉਹ ਮੰਨ ਗਿਆ। ਫਿਰ ਉਸ ਨੇ ਕਿਹਾ ਕਿ ਉਹ ਮੇਰੀਆਂ ਪੇਟਿੰਗਜ਼ ਵੇਖਣ ਦਾ ਇੱਛੁਕ ਹੈ ਅਤੇ ਇਹ ਇੱਕ ਚੰਗਾ ਸਬੱਬ ਹੈ। ਮੈਂ ਤੇ ਸੁਬੋਧ ਇੱਕਠੇ ਸੁਬੋਧ ਦੀ ਕਾਰ ਵਿੱਚ ਮੇਰੇ ਘਰ ਵੱਲ ਜਾ ਰਹੇ ਸਾਂ । ਮੈਂ ਘਰ ਖਾਣਾ ਤਿਆਰ ਕਰਨ ਲਈ ਫੋਨ ਕੀਤਾ । ਰਸਤੇ ਵਿੱਚ ਆਮ ਗੱਲਬਾਤ ਚਲਦੀ ਰਹੀ । ਮੈਨੂੰ ਪਤਾ ਲੱਗਿਆ ਕਿ ਸੁਬੋਧ ਸ਼ਰਾਬ ਨਹੀਂ ਪੀਂਦਾ।

ਘਰ ਆ ਕੇ ਅਸੀਂ ਖਾਣਾ ਖਾ ਕੇ ਰਾਤ ਨੂੰ 10 ਕੁ ਵਜੇ ਵਿਹਲੇ ਹੋ ਗਏ। ਸੁਬੋਧ ਬੜੇ ਸਤਿਕਾਰ ਨਾਲ ਮੇਰੀ ਪਤਨੀ ਨੂੰ ਮਿਲਿਆ ਉਹ ਨਜ਼ਰ ਝੁਕਾ ਕੇ ਗੱਲ ਕਰ ਰਿਹਾ ਸੀ। ਖਾਣਾ ਖਾਂਦੇ ਹੋਏ ਉਹ ਆਪਣੀ ਕਿਤਾਬ ਬਾਰੇ ਗੱਲਾਂ ਕਰਦਾ ਰਿਹਾ। ਖਾਣਾ ਖਾਣ ਬਾਅਦ ਮੇਰੀ ਪਤਨੀ ਦੂਸਰੇ ਕਮਰੇ ਵਿੱਚ ਸੌਣ ਲਈ ਚਲੀ ਗਈ ਸੀ।

ਅਸੀਂ ਦੋਵੇ ਮੇਰੇ ਬੈਡ ਰੂਮ ਵਿੱਚ ਚਲੇ ਗਏ । ਮੈਂ ਸੁਬੋਧ ਨੂੰ ਪੁੱਛਿਆ ਤੁਹਾਨੂੰ ਹਾਲੇ ਨੀਂਦ ਤਾਂ ਨਹੀਂ ਆ ਰਹੀ। ਉਸ ਨੇ ਕਿਹਾ ਮੈਂ ਹਮੇਸ਼ਾ ਦੇਰ ਨਾਲ ਸੌਂਦਾ ਹਾਂ ਅਤੇ ਜਦੋਂ ਮੈਨੂੰ ਨੀਂਦ ਆ ਰਹੀ ਹੋਵੇ ਤਾਂ ਆਪਣੇ ਆਪ ਨੂੰ ਜ਼ਬਰਦਸਤੀ ਜਾਗਦੇ ਰੱਖਣਾ ਮੈਨੂੰ ਚੰਗਾ ਲਗਦਾ ਹੈ। ਇਸ ਲਈ ਕੁਝ ਪੰਦਰਾਂ ਜਾਂ ਵੀਹ ਮਿੰਟ ਰੋਜ਼ ਕੁਰਸੀ ਜਾਂ ਸੋਫ਼ੇ ਤੇ ਬੈਠ ਕੇ ਸੌਂਦਾ ਹਾਂ ਫਿਰ ਬਿਸਤਰ ਵਿੱਚ ਲੇਟ ਜਾਂਦਾ ਹਾਂ । ਮੇਰੀਆਂ ਕਈ ਹੋਰ ਵੀ ਅਜੀਬ ਹੌਬੀਜ਼ ਹਨ। ਮੈਂ ਬਿਸਤਰ ਵਿੱਚ ਬੈਠ ਗਿਆ ਅਤੇ ਸੁਬੋਧ ਮੇਰੇ ਨਜ਼ਦੀਕ ਹੀ ਕੁਰਸੀ 'ਤੇ ਬੈਠ ਗਿਆ। ਉਹ ਕੁਰਸੀ ਕੋਲ ਪਏ ਟੇਬਲ ਤੋਂ ਅਖ਼ਬਾਰ ਚੁੱਕ ਕੇ ਵੇਖਣ ਲੱਗਿਆ। ਮੈਂ ਉਸ ਨੂੰ ਕਿਹਾ "ਵੈਸੇ ਮੈਨੂੰ ਇਹ ਕਹਿੰਦੇ ਹੋਏ ਝਿਜਕ ਮਹਿਸੂਸ ਹੁੰਦੀ ਹੈ, ਪਰ ਮੈਂ ਤੁਹਾਡੇ ਬਾਰੇ ਸਭ ਕੁਝ ਜਾਣਨਾ ਚਾਹੁੰਦਾ ਹਾਂ, ਸਭ ਕੁਝ।"

ਹਾਂ, ਮੈਨੂੰ ਇਸ ਵਿੱਚ ਕੋਈ ਪ੍ਰਾਬਲਮ ਨਹੀਂ, ਜੇ ਤੁਹਾਨੂੰ ਇਸ ਨਾਲ ਖ਼ੁਸ਼ੀ ਮਿਲਦੀ ਹੈ। ਵੈਸੇ ਵੀ ਮੈਂ ਪਹਿਲਾਂ ਕਦੀ ਵੀ ਕੋਈ ਗੱਲ ਕਿਸੇ ਨਾਲ ਸਾਂਝੀ ਨਹੀਂ ਸੀ ਕਰਦਾ। ਪਰ ਪਿਛਲੇ ਕੁਝ ਸਮੇਂ ਤੋਂ ਮੈਂ ਬਿਲਕੁਲ ਸ਼ਰੇਆਮ ਜਿਹਾ ਹੋ ਗਿਆ ਹਾਂ। ਮੈਂ ਕੁਝ ਵੀ ਲੁਕਾ ਕੇ ਨਹੀਂ ਰੱਖਦਾ। ਸਾਡੇ ਕੋਲ ਲੁਕਾਉਣ ਨੂੰ ਹੁੰਦਾ ਵੀ ਕੁਝ ਨਹੀਂ । ਐਵੇਂ ਮਨੁੱਖਾਂ ਨੂੰ ਵਹਿਮ ਰਹਿੰਦਾ ਹੈ ਕਿ ਇਹ ਗੱਲ ਉਹਨਾਂ ਦੀ ਨਿੱਜੀ ਹੈ। ਸਭ ਦੀਆਂ ਨਿੱਜੀ ਗੱਲਾਂ ਤਕਰੀਬਨ ਇੱਕੋ ਜਿਹੀਆਂ ਹੀ ਹੁੰਦੀਆਂ ਹਨ। ਮੈਨੂੰ ਇਸੇ ਤਰ੍ਹਾਂ ਮਹਿਸੂਸ ਹੁੰਦਾ ਹੈ।

ਫਿਰ ਸੁਬੋਧ ਕੁਰਸੀ ਵਿੱਚ ਹੇਠਾਂ ਨੂੰ ਖਿਸਕ ਗਿਆ ਅਤੇ ਅਧ-ਲੇਟੀ ਅਵਸਥਾ ਵਿੱਚ ਬੈਠ ਗਿਆ । ਉਸ ਨੇ ਆਪਣੀਆਂ ਲੱਤਾਂ ਦੂਜੀ ਕੁਰਸੀ 'ਤੇ ਰੱਖ ਲਈਆਂ ।

"ਕੀ ਇਸ ਕਮਰੇ ਵਿੱਚ ਕੋਈ ਛੋਟੀ ਲਾਈਟ ਹੈ? ਸੁਬੋਧ ਨੇ ਆਸੇ- ਪਾਸੇ ਕਮਰੇ ਵਿੱਚ ਵੇਖਿਆ।

ਹਾਂ ਹੈ, ਮੈਂ ਸੰਖੇਪ ਜਵਾਬ ਦਿੱਤਾ।

ਤਾਂ ਫਿਰ ਵੱਡੀ ਲਾਈਟ ਬੰਦ ਕਰ ਦਿਓ, ਪਲੀਜ਼।

ਮੈਂ ਵੱਡੀ ਲਾਈਟ ਬੰਦ ਕਰ ਦਿੱਤੀ ਅਤੇ ਛੋਟੀਆਂ ਦੋ ਲਾਈਟਸ ਆਨ ਕੀਤੀਆਂ।

ਇਹਨਾਂ ਦੀ ਲਾਈਟ ਕਾਫ਼ੀ ਸੀ ।

ਸੁਬੋਧ ਮੇਰੇ ਵੱਲ ਵੇਖ ਕੇ ਮੁਸਕੁਰਾਇਆ "ਕੱਲ੍ਹ ਸਵੇਰੇ ਮੈਂ ਤੁਹਾਡੀਆਂ ਪੇਟਿੰਗਜ਼ ਵੇਖਾਂਗਾ । ਹੋ ਸਕਦਾ ਹੈ ਇਕ ਦੋ ਲੈ ਵੀ ਜਾਵਾਂ । ਪਰ ਮੈਂ ਪੈਸੇ ਨਹੀਂ ਦੇਣੇ।"

'ਓ ਕੋਈ ਗੱਲ ਨਹੀਂ" ਮੈਂ ਥੋੜ੍ਹਾ ਹੱਸ ਕੇ ਉਸ ਨੂੰ ਜਵਾਬ ਦਿੱਤਾ ।

ਹੁਣ ਤੁਸੀਂ ਆਪਣੇ ਬਾਰੇ ਮੈਨੂੰ ਦੱਸੋ?

ਕਮਰੇ ਦੀ ਹਲਕੀ ਲਾਈਟ ਵਿੱਚ ਅਤੇ ਮੇਰੇ ਕਮਰੇ ਵਿੱਚ ਜਿੱਥੇ ਪ੍ਰਿਫਿਊਮ ਦੀ ਹਲਕੀ ਖ਼ੁਸ਼ਬੂ ਕਮਰੇ ਨੂੰ ਮਹਿਕਾ ਰਹੀ ਸੀ। ਮੈਂ ਚੰਗਾ ਮਹਿਸੂਸ ਕਰ ਰਿਹਾ ਸੀ। ਖਾਸ ਕਰ ਇਸ ਲਈ ਕਿ ਮੈਂ ਮਾਇਰਾ ਬਾਰੇ ਸਭ ਕੁਝ ਜਾਣ ਸਕਾਂਗਾ ।

ਸੁਬੋਧ ਨੇ ਬੋਲਣਾ ਸੁਰੂ ਕੀਤਾ :

ਮੈਂ ਮੁਹੱਬਤ ਵਿੱਚ ਡੁੱਬਿਆ ਹੋਇਆ ਜਾਂ ਇਸ ਤਰ੍ਹਾਂ ਕਹਿ ਲਵੋ ਮੁਹੱਬਤ ਨਾਲ ਭਰਿਆ ਹੋਇਆ ਆਦਮੀ ਹਾਂ। ਪਰ ਇਹ ਵੀ ਕਿਹਾ ਜਾ ਸਕਦਾ ਹੈ ਕਿ ਮੁਹੱਬਤ ਵਿੱਚ ਹਾਰਿਆ ਹੋਇਆ ਆਦਮੀ ਹਾਂ। ਪਰ ਮੈਨੂੰ ਇਸ ਹਾਰ 'ਤੇ ਅਫ਼ਸੋਸ ਨਹੀਂ ਹੁੰਦਾ। ਕਿਉਂਕਿ ਮੁਹੱਬਤ ਦੀ ਹਾਰ ਸਾਰੀ ਜ਼ਿੰਦਗੀ ਤੁਹਾਡੇ ਨਾਲ ਚੱਲਣ ਵਾਲੀ ਚੀਜ਼ ਹੈ। ਇਸ ਨੂੰ ਭੁੱਲਿਆ ਨਹੀਂ ਜਾ ਸਕਦਾ । ਦੂਸਰੀ ਗੱਲ ਮੁਹੱਬਤ ਬਹੁਤ ਵੱਡੀ ਚੀਜ਼ ਹੈ।

ਮੁਹੱਬਤ ਕਿਸੇ ਵੀ ਜਗ੍ਹਾ ਨੂੰ ਤੇ ਹਰ ਤਰ੍ਹਾਂ ਦੇ ਹਾਲਾਤ ਨੂੰ ਸਵਰਗ ਬਣਾ ਦਿੰਦੀ ਹੈ ।

ਮੁਹੱਬਤ ਮਨੁੱਖ ਨੂੰ ਸਿਖਾਉਂਦੀ ਹੈ ਕਿ ਉਸ ਨੂੰ ਸਿਰਫ਼ ਆਪਣੇ ਲਈ ਹੀ ਨਹੀਂ ਜਿਉਣਾ ਚਾਹੀਦਾ ।

ਮੁਹੱਬਤ ਮਨੁੱਖ ਨੂੰ ਮਨੁੱਖ ਨਾਲ ਜੋੜਦੀ ਹੈ ।

ਮੁਹੱਬਤ ਦੇ ਬਿਨਾਂ ਮਨੁੱਖ ਸਿਰਫ਼ ਮਸ਼ੀਨ ਹੁੰਦਾ ਹੈ ।

ਮੁਹੱਬਤ ਇੱਕ ਅਜਿਹਾ ਟਾਨਿਕ ਹੈ ਜਿਸ ਨੂੰ ਪੀਂਦਿਆਂ ਕਮਜ਼ੋਰ ਤੋਂ ਕਮਜ਼ੋਰ ਆਦਮੀ ਵੀ ਸਾਰੀ ਦੁਨੀਆਂ ਨਾਲ ਲੜਨ ਲਈ ਤਿਆਰ ਹੋ ਜਾਂਦਾ ਹੈ ।

ਮੁਹੱਬਤ ਕੁਦਰਤ ਨੂੰ ਸਮਝਣ ਲਈ ਪਹਿਲਾ ਇਲਮ ਹੈ ।

ਮੁਹੱਬਤ ਆਪਣੇ ਆਪ ਨੂੰ ਜਾਨਣ ਲਈ ਪਹਿਲੀ ਸ਼ਰਤ ਹੈ।

ਮੁਹੱਬਤ ਪ੍ਰਮਾਤਮਾ ਵੱਲ ਜਾਣ ਲਈ ਪਹਿਲੀ ਪੌੜੀ ਹੈ ।

ਮੁਹੱਬਤ ਸਾਨੂੰ ਜਿਉਂਦੇ ਰਹਿਣਾ ਸਿਖਾਉਂਦੀ ਹੈ ।

ਪਰ ਇਹ ਵੀ ਸੱਚ ਹੈ ਕਿ ਕਾਮ ਅਤੇ ਮੁਹੱਬਤ ਕਦੇ ਬੁੱਢੇ ਨਹੀਂ ਹੁੰਦੇ ।

ਮੈਂ ਇਹੋ ਸਿੱਖਿਆ ਹੈ ਕਿ ਜੇ ਤੁਸੀਂ ਮੁਹੱਬਤ ਨੂੰ ਸਮਝਣਾ ਹੈ ਤਾਂ ਧਰਮ ਪੜ੍ਹੋ।

ਜੇ ਧਰਮ ਨੂੰ ਸਮਝਣਾ ਹੈ ਤਾਂ ਮੁਹੱਬਤ ਕਰੋ ।

ਹੋ ਸਕਦਾ ਹੈ ਮਨੋਵਿਗਿਆਨੀਆਂ ਜਾਂ ਬਹੁਤ ਸਿਆਣੇ ਲੋਕਾਂ ਜਾਂ ਡਾਕਟਰਾਂ ਲਈ ਇਹ ਗੱਲ ਸਹੀ ਹੋਵੇ ਕਿ ਮੁਹੱਬਤ ਕਾਮ ਦਾ ਹੀ ਕੋਈ ਰੂਪ ਹੈ। ਪਰ ਅਸੀਂ ਜਿਸ ਸਮਾਜ ਵਿੱਚ ਪੈਦਾ ਹੋਏ ਹਾਂ। ਇਸ ਵਿੱਚ ਮੁਹੱਬਤ ਅਤੇ ਕਾਮ ਦੋਹਾਂ ਨੂੰ ਹੀ ਹਿਕਾਰਤ ਭਰੀ ਨਜ਼ਰ ਨਾਲ ਵੇਖਿਆ ਜਾਂਦਾ ਹੈ । ਮੇਰੇ ਮਨ ਵਿੱਚ ਵੀ ਇਸ ਤਰ੍ਹਾਂ ਦੇ ਹੀ ਵਿਚਾਰ ਸਨ। ਜਦੋਂ ਮੈਂ ਪੰਦਰਾਂ ਕੁ ਸਾਲ ਦਾ ਸੀ, ਕਿ ਇਹ ਸ਼ਾਇਦ ਕੋਈ ਪਾਪ ਹੈ। ਪਰ ਇਹ ਗੱਲ ਬੜੀ ਅਜੀਬ ਹੈ ਕਿ ਸਾਡਾ ਸਮਾਜ ਇਹ ਚਾਹੁੰਦਾ ਹੈ ਕਿ ਕੋਈ ਵੀ ਲੜਕਾ ਜਾਂ ਲੜਕੀ ਕਾਮ ਬਾਰੇ ਜਾਂ ਮੁਹੱਬਤ ਬਾਰੇ ਨਾ ਸੋਚੇ । ਪਰ ਵਿਆਹ ਹੁੰਦਿਆਂ ਹੀ ਉਹ ਆਪਣੇ ਸਾਥੀ ਨਾਲ ਪਿਆਰ ਨਾਲ ਰਹੇ ਤੇ ਮਸ਼ੀਨ ਵਾਂਗ ਬੱਚੇ ਪੈਦਾ ਕਰੇ। ਜਿਵੇਂ ਮਨੁੱਖ ਕੋਈ ਮਸ਼ੀਨ ਹੋਵੇ ਅਤੇ ਉਸ ਤੋਂ ਲੋੜ ਅਨੁਸਾਰ ਹੀ ਵਿਵਹਾਰ ਦੀ ਉਮੀਦ ਕੀਤੀ ਜਾਂਦੀ ਹੈ। ਪਤਾ ਨਹੀਂ ਇਹ ਸਭ ਜੋ ਮੇਰੇ ਮਨ ਵਿੱਚ ਹੈ, ਇਹ ਸ਼ਾਇਦ ਸਾਡੇ ਸਮਾਜ ਅਤੇ ਮੇਰੀ ਆਪਣੀ ਸੋਚ ਦਾ ਮਿਲਿਆ ਜੁਲਿਆ ਰੂਪ ਹੈ । ਮੈਨੂੰ ਅੱਜ ਤੱਕ ਕੋਈ ਅਜਿਹਾ ਆਦਮੀ ਨਹੀਂ ਮਿਲਿਆ ਜੋ ਮੁਹੱਬਤ ਬਾਰੇ ਮੇਰੇ ਵਾਂਗ ਸੋਚਦਾ ਹੋਵੇ ।

ਜਾਂ ਜਿਵੇਂ ਮੈਂ ਮਾਇਰਾ ਬਾਰੇ ਸੋਚਦਾ ਹਾਂ। ਮਾਇਰਾ ਉਸ ਦਾ ਅਸਲ ਨਾਮ ਨਹੀਂ ਹੈ । ਉਸ ਦਾ ਨਾਮ ਮਨਜੋਤ ਹੈ, ਪਰ ਉਸ ਨੇ ਮੈਨੂੰ ਕਿਹਾ ਸੀ ਕਿ ਮੈਂ ਉਸ ਨੂੰ ਇਸੇ ਨਾਮ ਨਾਲ ਬੁਲਾਵਾਂ। ਜਦੋਂ ਮੈਂ ਉਸ ਨੂੰ ਪਹਿਲੀ ਵਾਰ ਵੇਖਿਆ ਤਾਂ ਮੈਂ ਉਸ ਸਮੇਂ 16 ਕੁ ਸਾਲ ਦਾ ਸੀ। ਉਸ ਦੀ ਉਮਰ ਵੀ ਮੇਰੇ ਬਰਾਬਰ ਹੀ ਹੈ। ਉਹ ਜ਼ਿੰਦਗੀ ਨਾਲ ਭਰੀ ਹੋਈ ਸੀ। ਉਸ ਦੇ ਆਸ ਪਾਸ ਖੁਸ਼ੀ ਨੱਚਦੀ ਸੀ। ਉਸ ਨੂੰ ਵੇਖਦੇ ਮੈਂ ਸਭ ਕੁਝ ਭੁੱਲ ਗਿਆ । ਮੈਨੂੰ ਲਗਦਾ ਸੀ ਕਿ ਇਸ ਧਰਤੀ ਤੇ ਸਿਰਫ਼ ਇਕੋ ਚੀਜ਼ ਹੈ ਉਹ ਹੈ ਮਾਇਰਾ। ਸਾਡੇ ਘਰ ਇਕੋ ਪਿੰਡ ਵਿੱਚ ਇੱਕ ਦੂਜੇ ਤੋਂ

ਕਾਫ਼ੀ ਦੂਰੀ 'ਤੇ ਸਨ। ਮੇਰਾ ਕਦੇ ਕਦੇ ਉਨ੍ਹਾਂ ਦੇ ਘਰ ਜਾਣਾ ਹੁੰਦਾ ਸੀ। ਕਈ ਵਾਰ ਉਹ ਰਸਤੇ ਵਿੱਚ ਵੀ ਮਿਲ ਜਾਂਦੀ ਸੀ। ਉਹ ਇਸ ਗੱਲ ਨੂੰ ਸਮਝਦੀ ਸੀ ਕਿ ਮੈਂ ਉਸ ਦਾ ਖ਼ੈਰ-ਖ਼ੁਆਹ ਹਾਂ। ਉਹ ਮੈਨੂੰ ਚੰਗਾ ਸਮਝਦੀ ਸੀ। ਪਰ ਉਹ ਮੈਨੂੰ ਅਜਿਹੀ ਨਜ਼ਰ ਨਾਲ ਨਹੀਂ ਸੀ ਵੇਖਦੀ ਜਿਸ ਨੂੰ ਮੁਹੱਬਤ ਕਿਹਾ ਜਾਵੇ । ਮੈਂ ਉਸ ਨੂੰ ਕਦੇ ਨਹੀਂ ਕਿਹਾ ਕਿ ਮੈਂ ਉਸ ਨੂੰ ਪਿਆਰ ਕਰਦਾ ਹਾਂ। ਮੈਂ ਇੱਕ ਵਾਰ ਉਸ ਨੂੰ ਇਹ ਕਿਹਾ ਸੀ ਕਿ ਜੇਕਰ ਜ਼ਿੰਦਗੀ ਵਿੱਚ ਕਦੇ ਵੀ ਕੋਈ ਅਜਿਹਾ ਕੰਮ ਹੋਵੇ ਜੋ ਤੇਰੇ ਲਈ ਕੋਈ ਨਾ ਕਰ ਸਕਦਾ ਹੋਵੇ। ਉਹ ਮੈਂ ਕਰਾਂਗਾ। ਤੈਨੂੰ ਜਦੋਂ ਵੀ ਲੋੜ ਹੋਵੇ ਦੱਸੀਂ। ਪੂਰਾ ਇੱਕ ਸਾਲ ਮੈਂ ਉਸ ਬਾਰੇ ਸੋਚਦਾ ਰਿਹਾ। ਉਸ ਦੇ ਸੁਪਨੇ ਵੇਖਦਾ ਰਿਹਾ। ਮੈਂ ਅਕਸਰ ਸੋਚਿਆ ਕਰਦਾ ਸੀ ਕਿ ਕਦੇ ਸਾਡੇ ਘਰ ਦਾ ਦਰਵਾਜ਼ਾ ਖੜਕੇਗਾ ਤੇ ਜਦੋਂ ਮੈਂ ਵੇਖਾਂਗਾ ਦਰਵਾਜ਼ੇ 'ਤੇ ਮਾਇਰਾ ਹੋਵੇਗੀ । ਪਰ ਇਹ ਕਦੇ ਨਹੀਂ ਹੋਇਆ।

ਪਰ ਇੱਕ ਸਾਲ ਬਾਅਦ ਮੈਨੂੰ ਪਤਾ ਲੱਗਿਆ ਕਿ ਉਹ ਕਿਸੇ ਹੋਰ ਮੁੰਡੇ ਨੂੰ ਪਿਆਰ ਕਰਦੀ ਹੈ । ਮੈਨੂੰ ਅਫ਼ਸੋਸ ਹੋਇਆ। ਪਰ ਮੈਂ ਸੋਚਦਾ ਸੀ ਕਿ ਜੇਕਰ ਉਹ ਇਸੇ ਤਰ੍ਹਾਂ ਖ਼ੁਸ਼ ਹੈ ਤਾਂ ਇਹ ਠੀਕ ਹੈ।

ਤੇ ਮੇਰੀ ਇਹੀ ਗੱਲ ਹੈ, ਜਿਹੜੀ ਮੈਨੂੰ ਲੋਕਾਂ ਨਾਲੋਂ ਜੁਦਾ ਕਰਦੀ ਹੈ ਕਿ ਮੈਨੂੰ ਮੁਹੱਬਤ ਵਿੱਚ ਆਪਣੇ ਲਈ ਕੁਝ ਵੀ ਨਹੀਂ ਸੀ ਚਾਹੀਦਾ। ਮੈਂ ਉਸ ਨੂੰ ਹਮੇਸ਼ਾ ਕਿਸੇ ਪਰੀ ਦੇ ਰੂਪ ਵਿੱਚ ਵੇਖਿਆ। ਮੈਂ ਨਹੀਂ ਸੀ ਚਾਹੁੰਦਾ ਕਿ ਮੇਰੀ ਕਿਸੇ ਵੀ ਗੱਲ ਨਾਲ ਉਸ ਨੂੰ ਤਕਲੀਫ਼ ਹੋਵੇ। ਫਿਰ ਇੱਕ ਦਿਨ ਉਸ ਨੇ ਮੈਨੂੰ ਆਪਣੇ ਘਰ ਬੁਲਾਇਆ। ਉਹ ਰਸਤੇ ਤੋਂ ਲੰਘਦੀ ਮੈਨੂੰ ਮਿਲੀ ਸੀ। ਉਸ ਨੇ ਕਿਹਾ ਪੰਦਰਾਂ ਜਾਂ ਵੀਹ ਮਿੰਟ ਰੁਕ ਕੇ ਘਰ ਆ ਜਾਣਾ । ਮੇਰਾ ਦਿਲ ਤੇਜ਼ੀ ਨਾਲ ਧੜਕ ਰਿਹਾ ਸੀ ਕਿ ਪਤਾ ਨਹੀਂ ਕੀ ਗੱਲ ਹੈ। ਮੈਂ ਚਲਿਆ ਗਿਆ। ਮਾਇਰਾ ਘਰ ਇਕੱਲੀ ਸੀ। ਮੈਂ ਦਰਵਾਜ਼ਾ ਖੜਕਾਇਆ ਉਸ ਨੇ ਦਰਵਾਜ਼ਾ ਖੋਲਿਆ ਤੇ ਫਿਰ ਬੰਦ ਕਰ ਦਿੱਤਾ। ਮੈਂ ਘਬਰਾਇਆ ਹੋਇਆ ਸੀ ਕਿ ਪਤਾ ਨਹੀਂ ਉਹ ਕੀ ਕਹੇਗੀ। ਅਸੀਂ ਉਹਨਾਂ ਦੇ ਘਰ ਦੇ ਇੱਕ ਛੋਟੇ ਜਿਹੇ ਕਮਰੇ ਵਿੱਚ ਬੈਠੇ ਸੀ। ਇਸ ਘਰ ਵਿੱਚ ਸਿਰਫ਼ ਦੋ ਹੀ ਕਮਰੇ ਸਨ। ਮਾਇਰਾ ਮੇਰੇ ਕੋਲ ਬੈਠ ਗਈ।

"ਮੈਂ ਕੁਝ ਕਹਿਣਾ ਚਾਹੁੰਦੀ ਹਾਂ" ਉਸ ਨੇ ਏਨਾ ਹੀ ਕਿਹਾ ਤੇ ਰੋਣ ਲੱਗੀ। ਉਸ ਦੇ ਬੁੱਲ੍ਹ ਕੰਬ ਰਹੇ ਸਨ। ਹੱਥ ਵੀ ਕੰਬ ਰਹੇ ਸਨ। ਕਿਉਂਕਿ ਉਹ ਅਜਿਹੇ ਸਮਾਜ ਵਿੱਚ ਪੈਦਾ ਹੋਈ ਸੀ ਜਿੱਥੇ ਕੁੜੀ ਦਾ ਕਿਸੇ ਵੀ ਮੁੰਡੇ ਨੂੰ ਮੁਹੱਬਤ ਕਰਨਾ ਜਾਂ ਆਪਣੀ ਮਰਜ਼ੀ ਨਾਲ ਵਿਆਹ ਕਰਾਉਣਾ ਪਾਪ ਮੰਨਿਆ ਜਾਂਦਾ ਹੈ। ਮੈਂ ਏਨਾ ਤਾਂ ਸਮਝ ਗਿਆ ਸੀ ਕਿ ਇਹ ਇਸ ਤਰ੍ਹਾਂ ਦੀ ਹੀ ਕੋਈ ਗੱਲ ਹੋਵੇਗੀ। ਉਸ ਨੇ ਕਿਹਾ ਕਿ ਉਹ ਸਿਮਰਨ ਨੂੰ ਪਿਆਰ ਕਰਦੀ ਹੈ। ਸਿਮਰਨ ਨਾਲ ਵਾਲੇ ਪਿੰਡ ਦਾ ਮੁੰਡਾ ਸੀ, ਜੋ ਮਾਇਰਾ ਦੇ ਨਾਲ ਪੜ੍ਹਦਾ ਸੀ। ਮੇਰੇ ਲਈ ਇਹ ਸੁਣਨਾ ਔਖਾ ਸੀ । ਸਿਮਰਨ ਮੇਰਾ ਵੀ ਫਰੈਂਡ ਸੀ। ਮੇਰਾ ਵੀ ਉਹਨਾਂ ਦੇ ਘਰ ਆਉਣ ਜਾਣ ਸੀ।

ਮਾਇਰਾ ਨੇ ਕਿਹਾ ਕਿ ਮੈਂ ਸਿਮਰਨ ਦੇ ਘਰਦਿਆਂ ਨਾਲ ਉਸ ਦੇ ਵਿਆਹ ਦੀ ਗੱਲ ਕਰਾਂ ਅਤੇ ਮਾਇਰਾ ਦੇ ਭਰਾ ਨੂੰ ਵੀ ਇਸ ਲਈ ਮਨਾਵਾਂ । ਮੈਂ ਇਸ ਲਈ ਹਾਂ ਕਰ ਦਿੱਤੀ। ਮੈਂ ਆਪਣੇ ਲੈਵਲ 'ਤੇ ਹਰ ਕੋਸਿਸ਼ ਕੀਤੀ ਤਾਂ ਕਿ ਦੋਹਾਂ ਪਰਿਵਾਰਾਂ ਵਿੱਚ ਤਾਲਮੇਲ ਬੈਠ ਸਕੇ ਤੇ ਮਾਇਰਾ ਤੇ ਸਿਮਰਨ ਦਾ ਵਿਆਹ ਹੋ ਜਾਵੇ। ਪਰ ਮੇਰੀਆਂ ਸਾਰੀਆਂ ਕੋਸ਼ਿਸ਼ਾਂ ਅਸਫ਼ਲ ਹੋਈਆਂ। ਇਸ ਦੇ ਬਾਅਦ ਮੈਂ ਵਿਦੇਸ਼ ਚਲਾ ਗਿਆ। ਫੇਰ ਕਦੀ ਵੀ ਮੇਰੀ ਮਾਇਰਾ ਨਾਲ ਗੱਲ ਨਹੀਂ ਹੋਈ। ਫਿਰ ਇੱਕ ਦਿਨ ਅਚਾਨਕ ਮੇਰੇ ਫੋਨ 'ਤੇ ਇੱਕ ਕਾਲ ਆਈ ਕਰੀਬ 15-16 ਸਾਲ ਬਾਅਦ ਮੈਂ ਮਾਇਰਾ ਦੀ ਅਵਾਜ਼ ਸੁਣ ਰਿਹਾ ਸਾਂ। ਮੈਂ ਹੈਰਾਨੀ ਨਾਲ ਭਰ ਗਿਆ। ਮੈਨੂੰ ਪਤਾ ਨਹੀਂ ਸੀ ਲੱਗ ਰਿਹਾ ਮੈਂ ਕੀ ਗੱਲ ਕਰਾਂ। ਉਸ ਨੇ ਦੱਸਿਆ ਕਿ ਉਹ ਇੱਕ ਅਨਾਥ ਆਸ਼ਰਮ ਵਿੱਚ ਟੀਚਰ ਹੈ। ਮੇਰਾ ਪੂਰਾ ਸਰੀਰ ਕੰਬ ਰਿਹਾ ਸੀ। ਦਿਲ ਤੇਜ਼ ਧੜਕ ਰਿਹਾ ਸੀ। ਕਿਉਂਕਿ ਉਹ ਮੇਰੀ ਮੁਹੱਬਤ ਸੀ। ਜਿਸ ਲਈ ਮੈਂ ਦਿਨ ਰਾਤ ਦੁਆਵਾਂ ਮੰਗੀਆਂ ਕਿ ਉਸ ਨੂੰ ਹਰ ਖੁਸ਼ੀ ਮਿਲੇ। ਉਸ ਦੀ ਜ਼ਿੰਦਗੀ ਵਿੱਚ ਪਿਛਲੇ ਸਮੇਂ ਵਿੱਚ ਕੀ ਹੋਇਆ ਇਸ ਬਾਰੇ ਸਾਡੀ ਕੋਈ ਗੱਲ ਨਹੀਂ ਹੋਈ। ਫਿਰ ਉਸ ਦੇ ਨਾਲ ਮੇਰਾ ਸੰਪਰਕ ਬਣ ਗਿਆ। ਪਰ ਹਰ ਵਾਰ ਬਸ ਆਮ ਜਿਹੀ ਗੱਲਬਾਤ ਹੁੰਦੀ ਰਹਿੰਦੀ ਜੋ ਹਾਲੇ ਤੱਕ ਜਾਰੀ ਹੈ। ਮੈਂ ਹਰ ਰੋਜ਼ ਇਹ ਸੋਚਦਾ ਹਾਂ ਕਿ ਉਸ ਕੋਲ ਜਾਵਾਂ ਉਸ ਨੂੰ ਪੁੱਛਾਂ ਕਿ ਉਸ ਨਾਲ ਰੇਪ ਕਿਉਂ ਤੇ ਕਿਵੇਂ ਹੋਇਆ ਤੇ ਹੋਰ ਬਹੁਤ ਕੁਝ। ਪਰ ਕੁਝ ਹੈ ਜੋ ਮੈਨੂੰ ਰੋਕਦਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਉਹ ਮੇਰੇ ਤੋਂ ਦੂਰੀ ਬਣਾ ਕੇ ਰੱਖਣਾ ਚਾਹੁੰਦੀ ਹੈ। ਪਤਾ ਨਹੀਂ ਕਿਉਂ, ਮੈਂ ਜੇਕਰ ਉਸ ਦਾ ਹਾਲ ਵੀ ਸੁਨੇਹੇ ਰਾਹੀਂ ਪੁੱਛਦਾ ਹਾਂ ਤਾਂ ਮੈਨੂੰ ਮਹਿਸੂਸ ਹੁੰਦਾ ਹੈ ਕਿ ਉਸ ਨੂੰ ਸ਼ਾਇਦ ਇਹ ਪਸੰਦ ਨਹੀਂ ਹੈ। ਮੈਂ ਉਸ ਦੀ ਆਤਮਾ 'ਤੇ ਬੋਝ ਨਹੀਂ ਸੀ ਬਣਨਾ ਚਾਹੁੰਦਾ। ਭਾਵੇਂ ਉਹ ਇੱਕ ਚੰਗੇ ਆਦਮੀ ਦੇ ਰੂਪ ਵਿੱਚ ਮੈਨੂੰ ਪਸੰਦ ਕਰਦੀ ਹੈ। ਪਰ ਬਿਨਾਂ ਉਸ ਦੀ ਇਜਾਜ਼ਤ ਦੇ ਮੈਂ ਉਸ ਦੀ ਜ਼ਿੰਦਗੀ ਵਿੱਚ ਦਖਲ ਨਹੀਂ ਦੇ ਸਕਦਾ। ਇਹੀ ਮੇਰੀ ਉਸ ਲਈ ਰਿਸਪੈਕਟ ਹੈ। ਪਰ ਜਦੋਂ ਵੀ ਕਦੇ ਮੈਂ ਮਹਿਸੂਸ ਕਰਾਂਗਾ ਕਿ ਉਸ ਨੂੰ ਕਿਸੇ ਦੀ ਜ਼ਰੂਰਤ ਹੈ ਤਾਂ ਸਭ ਤੋਂ ਪਹਿਲਾਂ ਮੈਂ ਉਸ ਕੋਲ ਹੋਵਾਂਗਾ।

ਇਹ ਬੋਲਦਾ ਬੋਲਦਾ ਸੁਬੋਧ ਕੁਝ ਚਿਰ ਰੁਕ ਗਿਆ। ਅਸੀਂ ਦੋਵੇਂ ਚੁੱਪ ਚਾਪ ਬੈਠੇ ਰਹੇ। ਸੁਬੋਧ ਨੇ ਅੱਖਾਂ ਬੰਦ ਕੀਤੀਆਂ ਤੇ ਆਪਣਾ ਸਿਰ ਪਿੱਛੇ ਵੱਲ ਕੁਰਸੀ 'ਤੇ ਰੱਖ ਲਿਆ।

ਕੁਝ ਸਮੇਂ ਬਾਅਦ ਅੱਖਾਂ ਖੋਲਦੇ ਹੋਏ ਫਿਰ ਉਸ ਨੇ ਬੋਲਣਾ ਸ਼ੁਰੂ ਕੀਤਾ। ਮੈਂ ਪੂਰੇ ਇੱਕੀ ਸਾਲ ਉਸ ਨੂੰ ਯਾਦ ਰੱਖਿਆ ਕਿਉਂਕਿ ਮੈਨੂੰ, ਮਾਇਰਾ ਨੂੰ ਯਾਦ ਕਰਨਾ ਚੰਗਾ ਲਗਦਾ ਹੈ। ਮੇਰੀਆਂ ਸਭ ਕਵਿਤਾਵਾਂ ਜੋ ਇਸ ਕਿਤਾਬ ਵਿੱਚ ਹਨ ਜੋ ਅੱਜ ਰਿਲੀਜ਼ ਹੋਈ ਹੈ। ਸਭ ਉਸੇ ਬਾਰੇ ਹਨ।

ਫਿਰ ਸੁਬੋਧ ਬੋਲਦਾ ਬੋਲਦਾ ਰੁਕਿਆ ਉਸ ਨੇ ਮੇਰੇ ਵੱਲ ਵੇਖਿਆ ਤੇ ਕਿਹਾ ਤੁਸੀਂ ਆਪਣੇ ਬਾਰੇ ਕੁਝ ਨਹੀਂ ਦੱਸੋਗੇ।

ਨਹੀਂ ਮੇਰੇ ਕੋਲ ਕੁਝ ਖ਼ਾਸ ਦੱਸਣ ਲਈ ਨਹੀਂ ਹੈ। ਮੈਂ ਇੱਕ ਸੌਖੀ ਜ਼ਿੰਦਗੀ ਜਿਉਣ ਵਾਲਾ ਆਦਮੀ ਹਾਂ । ਮੇਰੇ ਕੁਝ ਕੁੜੀਆਂ ਨਾਲ ਸਬੰਧ ਰਹੇ। ਪਰ ਕਿਸੇ ਨੇ ਮੈਨੂੰ ਏਨੀ ਡੂੰਘਾਈ ਨਾਲ ਨਹੀਂ ਪਕੜਿਆ। ਜਿਸ ਤਰ੍ਹਾਂ ਦੀਆਂ ਗੱਲਾਂ ਤੁਸੀਂ ਕਰ ਰਹੇ ਹੋ।

ਫਿਰ ਕਾਫ਼ੀ ਦੇਰ ਅਸੀਂ ਗੱਲਾਂ ਕਰਦੇ ਰਹੇ ਅਤੇ ਅੱਧੀ ਰਾਤ ਤੋਂ ਬਾਅਦ ਅਸੀਂ ਸੌਂ ਗਏ।

ਅਗਲੇ ਦਿਨ ਸਵੇਰੇ ਜਲਦੀ ਉੱਠ ਕੇ ਅਸੀਂ ਮਾਰਨਿੰਗ ਵਾਕ ਲਈ ਗਏ। ਫਿਰ ਘਰ ਆਏ ਤਿਆਰ ਹੋ ਕੇ ਨਾਸ਼ਤੇ ਲਈ ਡਾਇਨਿੰਗ ਟੇਬਲ ਤੇ ਆ ਬੈਠੇ। ਮੇਰੀ ਪਤਨੀ ਸਾਡੇ ਲਈ ਨਾਸ਼ਤਾ ਲਗਾ ਰਹੀ ਸੀ। ਨਾਸ਼ਤਾ ਕਰਦੇ ਹੀ ਸੁਬੋਧ ਨੇ ਮੈਨੂੰ ਆਪਣੇ ਫੋਨ ਵਿੱਚ ਮਾਇਰਾ ਦੀਆਂ ਫੋਟੋ ਵਿਖਾਈਆ ਜੋ ਬਹੁਤ ਹੀ ਸਾਦੀਆਂ ਤੇ ਖ਼ੂਬਸੂਰਤ ਸਨ।

ਫਿਰ ਸੁਬੋਧ ਨੇ ਨਾਸ਼ਤੇ ਬਾਅਦ ਜਾਣ ਤੋਂ ਪਹਿਲਾਂ ਆਪਣੀ ਕਿਤਾਬ ਮੈਨੂੰ ਆਪਣੇ ਦਸਤਖ਼ਤ ਕਰਕੇ ਦਿੱਤੀ ਤੇ ਕਿਹਾ, 'ਇਸ ਨੂੰ ਜ਼ਰੂਰ ਪੜਨਾ।' ਸੁਬੋਧ ਨੇ ਆਪਣੀ ਪਸੰਦ ਦੀ ਇੱਕ ਪੇਂਟਿੰਗ ਮੇਰੇ ਕਮਰੇ 'ਚੋਂ ਲੈ ਲਈ ਸੀ। ਮੈਨੂੰ ਇਹ ਗੱਲ ਬਹੁਤ ਚੰਗੀ ਲੱਗੀ।

ਮੈਂ ਕਿਤਾਬ ਵੱਲ ਵੇਖਦੇ ਕਿਹਾ 'ਇਸ ਨੂੰ ਮੈਂ ਅਣ-ਗਿਣਤ ਵਾਰ ਪੜਾਂਗਾ ਕਿਉਂਕਿ ਇਸ ਨੂੰ ਪੜ੍ਹਨ ਦੀ ਮੇਰੇ ਮਨ ਵਿੱਚ ਬਹੁਤ ਇੱਛਾ ਹੈ।'

ਅਸੀਂ ਦੋਵੇ ਮੈਂ ਅਤੇ ਮੇਰੀ ਪਤਨੀ ਸੁਬੋਧ ਨੂੰ ਦਰਵਾਜ਼ੇ ਤੱਕ ਛੱਡਣ ਗਏ ਸੁਬੋਧ ਜਾਂਦੇ ਹੋਏ ਮੈਨੂੰ ਇਸ ਤਰ੍ਹਾਂ ਗਲੇ ਲੱਗ ਕੇ ਮਿਲਿਆ ਕਿ ਮੈਨੂੰ ਮਹਿਸੂਸ ਹੋਇਆ ਕਿ ਅਸੀਂ ਇੱਕ ਦੂਜੇ ਨੂੰ ਕਰੀਬ ਤੋਂ ਜਾਣਦੇ ਹਾਂ।

ਸੁਬੋਧ ਜਾ ਚੁੱਕਿਆ ਸੀ । ਮੈਂ ਆਪਣੇ ਕੰਮ-ਕਾਰ ਵਿੱਚ ਰੁੱਝ ਗਿਆ।

............... ਅਗਲੇ ਦਿਨ ਸ਼ਾਮ ਨੂੰ ਮੈਂ ਕੰਮ-ਕਾਰ ਤੋਂ ਜਲਦੀ ਵਿਹਲਾ ਹੋ ਗਿਆ। ਮੇਰੀ ਪਤਨੀ ਘਰ ਨਹੀਂ ਸੀ । ਉਹ ਆਪਣੀ ਮਾਂ ਨੂੰ ਮਿਲਣ ਲਈ ਗਈ ਹੋਈ ਸੀ ਅਤੇ ਉਸ ਨੇ ਆਪਣੀ ਮਾਂ ਕੋਲ ਇੱਕ ਰਾਤ ਰੁਕ ਕੇ ਵਾਪਸ ਆਉਣਾ ਸੀ। ਮੇਰੇ ਲਈ ਇਹ ਚੰਗਾ ਮੌਕਾ ਸੀ ਕਿ ਮੈਂ ਇਕਾਂਤ ਵਿੱਚ ਬੈਠ ਕੇ ਸੁਬੋਧ ਦੀਆਂ ਕਵਿਤਾਵਾਂ ਪੜ੍ਹ ਸਕਾਂ।

ਸ਼ਾਮ ਨੂੰ ਮੈਂ ਹੋਟਲ ਤੋਂ ਲਿਆਂਦਾ ਖਾਣਾ ਖਾਧਾ। ਘਰ ਵਿੱਚ ਬੜੀ ਚੁੱਪ ਸੀ। ਮੇਰੀ ਪਤਨੀ ਪੈਰਾਂ ਵਿੱਚ ਝਾਂਜਰਾਂ ਪਾ ਕੇ ਰੱਖਦੀ ਹੈ। ਆਮ ਦਿਨਾਂ ਵਿੱਚ ਹਰ ਰੋਜ਼ ਘਰ ਉਸ ਦੀਆਂ ਝਾਂਜਰਾਂ ਦੇ ਸੰਗੀਤ ਨਾਲ ਗੂੰਜਦਾ ਰਹਿੰਦਾ ਹੈ।

ਮੈਂ ਪਹਿਲਾਂ ਨਾਲੋਂ ਜਲਦੀ ਕਰੀਬ ਨੌਂ ਕੁ ਵਜੇ ਬਿਸਤਰ ਵਿੱਚ ਜਾ ਪਿਆ ਤੇ ਸੁਬੋਧ ਦੀ ਕਿਤਾਬ ਪੜ੍ਹਨ ਲੱਗਿਆ :

ਮੈਂ ਸੁਬੋਧ, ਜਿਸ ਦੀ ਇਹ ਕਿਤਾਬ ਹੈ, ਆਪਣੀ ਕਿਤਾਬ ਦੀ ਸ਼ੁਰੂਆਤ ਮਾਇਰਾ ਦੀਆਂ ਕਵਿਤਾਵਾਂ ਨਾਲ ਕਰਦਾ ਹਾਂ ਕਿਉਂਕਿ ਮੈਂ ਇਕੋ ਕਵਿਤਾ ਨੂੰ ਜਾਣਦਾ ਹਾਂ ਉਹ ਹੈ ਮਾਇਰਾ, ਮੇਰੀ ਹਰ ਕਵਿਤਾ ਉਸ ਕੋਲੋਂ ਹੀ ਸ਼ੁਰੂ ਹੁੰਦੀ ਹੈ ।

1. ਕਵਰ ਨਾਟ ਅਵੇਲਏਬਲ........

ਮੈਂ ਮਾਇਰਾ ਹਾਂ
ਮੈਂ ਆਪਣੀ ਇੱਕ ਦੋਸਤ ਦੇ ਨਾਲ ਹਾਂ
ਇਹ ਕਾਲ ਗਰਲ ਹੈ
ਅਸੀਂ ਸ਼ਾਪਿੰਗ ਕਰ ਰਹੇ ਹਾਂ
ਉਹ ਚੀਜ਼ਾਂ ਚੁੱਕਦੀ, ਰੱਖਦੀ, ਧਿਆਨ ਨਾਲ ਵੇਖਦੀ ਹੈ
ਇਹ ਸੋਹਣੀ ਕੁੜੀ ਮੈਨੂੰ ਚੰਗੀ ਲਗਦੀ ਹੈ
ਭਾਵੇਂ ਇਸ ਦਾ ਪੇਸ਼ਾ ਕੋਈ ਚੰਗਾ ਨਹੀਂ ਹੈ
ਸਮਾਜ ਵਿੱਚ ਇਸ ਨੂੰ ਪਸੰਦ ਨਹੀਂ ਕੀਤਾ ਜਾਂਦਾ
ਇਸ ਦੀ ਜ਼ਰੂਰਤ ਬਹੁਤ ਮਹਿਸੂਸ ਕੀਤੀ ਜਾਂਦੀ ਹੈ
ਹਰ ਸਮਾਜ ਦੇ ਕੁਝ ਮਰਦਾਂ ਨੂੰ
ਅਜਿਹੀਆਂ ਲੜਕੀਆਂ ਦੀ ਲੋੜ ਪੈਂਦੀ ਹੈ
ਜੋ ਵਿਕ ਸਕਦੀਆਂ ਹੋਣ
ਉਹਨਾਂ ਲਈ ਹਾਜ਼ਰ ਹੋਣ

ਸਮਾਨ ਦੀ ਖਰੀਦ ਕਰਦਿਆਂ
ਵਸਤਾਂ ਦੀ ਚੋਣ ਕਰਦਿਆਂ
ਉਹ ਮੁਸਕੁਰਾਉਂਦੀ ਹੈ
ਕਦੇ ਕਦੇ ਮੇਰੇ ਵੱਲ ਤੱਕਦੀ ਹੈ
ਉਹ ਕੁਝ ਕਹਿਣਾ ਚਾਹੁੰਦੀ ਹੈ
ਮੈਂ ਉਸ ਦੇ ਨਜ਼ਦੀਕ ਜਾਂਦੀ ਹਾਂ
ਉਸ ਨੇ ਕਿਹਾ
ਆਹ ਵੇਖ ਮਾਇਰਾ
ਇਹ ਪੈਕਟ, ਇੱਕ ਇਹ ਪੈਕਟ
ਹਰ ਚੀਜ਼ ਪੈਕਟ ਬੰਦ
ਸਭ ਕੁਝ ਢਕਿਆ ਹੋਇਆ ਵਿਕਦਾ ਹੈ
ਤੈਨੂੰ ਪਤੇ ?
ਮੈਂ ਹੈਰਾਨ ਹੋ ਜਾਂਦੀ ਹਾਂ

ਇੱਕ ਐਸੀ ਜਗ੍ਹਾ ਨੂੰ ਮੈਂ ਜਾਣਦੀ ਹਾਂ
ਜਿੱਥੇ ਕੁਝ ਵੀ ਢਕਿਆ ਹੋਇਆ ਨਹੀਂ ਹੁੰਦਾ
ਇਹ ਦੁਨੀਆਂ
ਜਿੱਥੇ ਹਰ ਚੀਜ਼ ਢਕੀ ਹੋਈ ਵੇਚੀ ਜਾਂਦੀ ਹੈ
ਤੇ ਔਰਤ ਨੰਗੀ ਵਿਕਦੀ ਹੈ
ਤੇ ਮੈਂ ਬੱਸ ਸੋਚਦੀ ਹਾਂ
ਜਿਵੇਂ ਹੈ ਚਲੋ ਠੀਕ ਹੈ
ਕਵਰ ਨਾਟ ਅਵੇਲਏਬਲ।
.........ਮਾਇਰਾ

2. ਤੁਸੀਂ ਕਿਸ ਧਰਮ ਦੀ ਗੱਲ ਕਰਦੇ ਹੋ ?

ਇੱਕ ਛੋਟੀ ਬੱਚੀ ਦੀ ਤੁਹਾਨੂੰ
ਕੋਈ ਬਹੁਤੀ ਸਮਝ ਨਹੀਂ ਹੈ
ਆਪਣੀ ਮਾਂ ਬਾਰੇ ਵੀ
ਤੁਸੀਂ ਬਹੁਤਾ ਨਹੀਂ ਜਾਣਦੇ
ਇਸ ਸਮਾਜ ਵਿੱਚ ਤਾਂ
ਬਹੁਤੇ ਲੋਕਾਂ ਨੂੰ ਕਵਿਤਾ ਤੱਕ ਦੀ ਸਮਝ ਨਹੀਂ ਹੈ
ਤੇ ਬਹਿਸ ਉਹ ਧਰਮ 'ਤੇ ਕਰਨ ਲਗਦੇ ਹਨ

ਹੁਣੇ ਇੱਧਰੋਂ ਇੱਕ ਇਕੱਠ ਲੰਘਿਆ ਹੈ
ਇੱਥੇ ਹੀ ਕਿਤੇ ਧਰਮ ਦੇ ਨਾਂ ਤੇ ਦੰਗਾ ਹੋਇਆ ਹੈ
ਲੋਕ ਚੀਕਾਂ ਮਾਰਦੇ ਹਨ
ਮਰਨ ਵਾਲੇ ਵੀ, ਮਾਰਨ ਵਾਲੇ ਵੀ
ਇਧਰੋਂ ਦੀ ਲੰਘਦਿਆਂ
ਇੱਕ ਛੋਟੇ ਬੱਚੇ ਨੂੰ ਵੀ ਕੱਟ ਦਿੱਤਾ ਗਿਆ ਹੈ
ਮਸਾਂ ਪੰਜ-ਛੇ ਸਾਲ ਕੁ ਦਾ ਬੱਚਾ
ਇਕੱਠ ਲੰਘ ਚੁੱਕਿਆ ਹੈ
ਚੀਕਾਂ ਗੁਜ਼ਰ ਚੁੱਕੀਆਂ ਹਨ
ਬੱਚੇ ਦੀ ਲਾਸ਼ ਕੋਲ ਉਸ ਦੀ ਮਾਂ ਬੈਠੀ ਹੈ
ਇਕ ਦਮ ਖਾਮੋਸ਼, ਸੁੰਨ
ਧਰਤੀ 'ਤੇ ਪਏ ਬੱਚੇ ਵੱਲ ਵੇਖ ਰਹੀ ਹੈ
ਬੱਚੇ ਦਾ ਅੱਧ-ਖੁੱਲ੍ਹਿਆ ਹੱਥ

ਉਸ ਵਿੱਚ ਕੁਝ ਮੂੰਗਫਲੀਆਂ ਹਨ
ਬਸ ਹੁਣੇ ਹੀ ਉਸ ਨੇ ਜਿਦ ਕਰਕੇ ਲਈਆ ਸਨ

ਇਸ ਬੱਚੇ ਦਾ ਹੱਥ
ਉਸ ਦੀ ਮਾਂ ਦੇ ਹੱਥ ਵਿੱਚ ਦੇਣਾ
ਤੇ ਉਸ ਨੂੰ ਪੁੱਛਣਾ ਧਰਮ ਕੀ ਹੁੰਦਾ ਹੈ
ਉਸ ਨੂੰ ਪੁੱਛਣਾ ਇਖ਼ਲਾਕ ਕੀ ਹੁੰਦਾ ਹੈ
ਉਹ ਤੁਹਾਨੂੰ ਦੱਸੇਗੀ
ਧਾਰਮਿਕ ਗ੍ਰੰਥ ਦੇ ਕੀ ਅਰਥ ਹੁੰਦੇ ਹਨ
ਉਸ ਦੀਆਂ ਅੱਖਾਂ ਵਿੱਚ ਵੇਖਣਾ
ਤੇ ਤੁਸੀਂ
ਹਰ ਧਰਮ ਨੂੰ ਭੁੱਲ ਜਾਵੋਗੇ

ਪਰ ਇੱਥੇ ਮੈਂ ਧਰਮ ਦੀ ਗੱਲ ਨਹੀਂ ਕਰਾਂਗੀ
ਧਰਮ ਤੇ ਮੁਹੱਬਤ
ਤੁਹਾਡੀ ਸਮਝ ਤੋਂ ਪਰ੍ਹੇ ਦੀ ਚੀਜ਼ ਹਨ

ਇੱਕ ਆਦਮੀ ਸੜਕ 'ਤੇ ਜ਼ਖ਼ਮੀ ਹੈ
ਉਸ ਦੇ ਸਿਰ 'ਚੋਂ ਖ਼ੂਨ ਵਗ ਰਿਹਾ ਹੈ
ਉਹ ਬੇਹੋਸ਼ ਹੈ
ਉਸ ਨੂੰ ਕੋਈ ਨਹੀਂ ਚੁੱਕਦਾ
ਉਸ ਦੇ ਕੋਲੋ ਸੈਂਕੜੇ ਲੋਕ ਲੰਘਦੇ ਹਨ
ਹਰ ਧਰਮ ਦੇ, ਆਸਤਿਕ ਨਾਸਤਿਕ
ਉਸ ਮਰ ਰਹੇ ਆਦਮੀ ਨੂੰ, ਜੋ ਬੇਹੋਸ਼ ਹੈ
ਧਰਮ ਬਾਰੇ ਕੀ ਪਤਾ ਹੈ
ਇਹ ਕੋਲੋ ਲੰਘਦੇ ਲੋਕਾਂ ਨੂੰ ਪਤਾ ਹੋਣਾ ਚਾਹੀਦਾ
ਕਿ ਹੁਣ ਮੱਦਦ ਦੀ ਲੋੜ ਹੈ, ਤੇ ਇਹੀ ਧਰਮ ਹੈ
ਪਰ ਨਹੀਂ ਪਤਾ
ਫਿਰ ਉਸ ਬੇਹੋਸ਼ ਆਦਮੀ ਤੇ ਤੁਹਾਡੇ ਵਿੱਚ
ਕੀ ਫ਼ਰਕ ਹੈ ?
ਪਰ ਫਿਰ ਵੀ ਤੁਸੀਂ ਧਾਰਮਿਕ ਹੋ
ਤੇ ਮੈਨੂੰ ਕਹਿਣ ਦੇਣਾ
ਬਹੁਤ ਗ੍ਰੰਥਾਂ, ਉਪਦੇਸ਼ਾਂ, ਪੈਗੰਬਰਾਂ ਦੇ ਹੁੰਦਿਆਂ

ਤੁਹਾਡੇ ਕੋਲ ਧਾਰਮਿਕ ਸਥਾਨਾਂ ਦੇ ਹੁੰਦਿਆਂ
ਤੁਹਾਡੇ ਕੋਲ ਕੋਈ ਧਰਮ ਨਹੀਂ ਹੈ
ਪਤਾ ਨਹੀਂ ਤੁਸੀਂ
ਕਿਸ ਧਰਮ ਦੀ ਗੱਲ ਕਰਦੇ ਹੋ
.......ਮਾਇਰਾ

ਮੇਰੇ ਇਹ ਕਵਿਤਾ ਖ਼ਤਮ ਕਰਦਿਆਂ ਹੀ ਫੋਨ ਦੀ ਮੈਸੇਜ ਟੋਨ ਆਈ, ਵੇਖਿਆ ਮਾਇਰ ਨੇ ਆਪਣਾ ਸਟੇਟਸ ਲਿਖਿਆ ਸੀ

.. ਏ ਫੇਕ ਸਟੋਰੀ ਵਿਦ ਟਰੂ ਵਰਡਜ਼

ਇੱਕ ਆਦਮੀ ਇੱਕ ਬਹੁਤ ਅਮੀਰ ਆਦਮੀ ਦੇ ਘਰ ਮਹਿਮਾਨ ਹੁੰਦਾ ਹੈ। ਉਸ ਜਗ੍ਹਾ ਜਿੱਥੇ ਉਹ ਮਹਿਮਾਨ ਹੈ । ਬਹੁਤ ਸਵਾਦਿਸ਼ਟ ਖਾਣੇ ਲਈ ਪ੍ਰਸਿੱਧ ਹੈ। ਉਸ ਦੇ ਸਾਹਮਣੇ ਇੱਕ ਲਾਲ ਕੱਪੜੇ ਨਾਲ ਢਕੀ ਥਾਲੀ ਪੇਸ਼ ਕੀਤੀ ਜਾਂਦੀ ਹੈ। ਉਹ ਸੋਚਦਾ ਹੈ ਇਹ ਕੋਈ ਖਾਣ ਵਾਲੀ ਬਹੁਤ ਚੰਗੀ ਚੀਜ਼ ਹੈ। ਪਰ ਖਾਣ ਵਾਲੀ ਚੀਜ਼ ਵੇਖਣ ਤੋਂ ਪਹਿਲਾਂ ਉਸ ਆਦਮੀ ਨੂੰ ਉੱਥੋਂ ਦੇ ਸਵਾਦਿਸ਼ਟ ਖਾਣੇ ਬਾਰੇ ਬਹੁਤ ਸਾਰੀਆਂ ਜੀ ਲਲਚਾਉਣ ਵਾਲੀਆਂ ਗੱਲਾਂ ਦੱਸੀਆਂ ਜਾਂਦੀਆਂ ਹਨ।

ਫਿਰ ਇੱਕ ਦਮ ਖਾਣੇ ਵਾਲੀ ਥਾਲੀ ਤੋਂ ਕੱਪੜਾ ਚੁੱਕ ਦਿੱਤਾ ਜਾਂਦਾ ਹੈ। ਇਹ ਕਿਸੇ ਆਦਮੀ ਦਾ ਸਿਰ ਹੈ। ਜਿਸ ਦੀ ਸ਼ਕਲ ਬਿਲਕੁਲ ਮਹਿਮਾਨ ਨਾਲ ਮਿਲਦੀ ਹੈ। ਉਹ ਵੇਖਦੇ ਹੀ ਬੁਖ਼ਲਾ ਜਾਂਦਾ ਹੈ। ਆਪਣਾ ਸਿਰ ਆਪਣੇ ਹੱਥਾਂ ਵਿੱਚ ਫੜ ਕੇ ਵੇਖਦਾ ਹੈ ਕਿ ਉਸ ਦਾ ਸਿਰ ਸਲਾਮਤ ਹੈ ਜਾਂ ਨਹੀਂ ।

ਇਸੇ ਤਰ੍ਹਾਂ ਦੀ ਇਹ ਕਵਿਤਾ ਹੈ । ਜੋ ਇਹ ਦੱਸੇਗੀ ਕਿ ਆਦਮੀ ਔਰਤ ਬਾਰੇ ਕੀ ਸੋਚਦਾ ਹੈ ਤੇ ਔਰਤ ਅਸਲ ਵਿੱਚ ਕੀ ਹੁੰਦੀ ਹੈ :

ਸਮਥਿੰਗ ਅਬਾਊਟ ਦਾ ਨੇਕਡ ਲੈੱਗਜ਼..........

.. ਮੈਂ ਇੱਥੇ ਬੀਚ 'ਤੇ ਘੁੰਮ ਰਹੀ ਹਾਂ
ਬਹੁਤ ਲੋਕ ਨੰਗੇ ਲੇਟੇ ਹੋਏ ਹਨ
ਧੁੱਪ ਸੇਕਦੇ ਮਰਦ, ਔਰਤਾਂ, ਬੱਚੇ

ਕੁਝ ਔਰਤਾਂ ਨਿੱਕਰਾਂ ਪਾਈ
ਵਾਲੀਬਾਲ ਖੇਡ ਰਹੀਆਂ ਹਨ
ਬੱਚੇ ਇੱਕ ਦੂਜੇ ਦੇ ਪਿੱਛੇ ਭੱਜ ਰਹੇ ਹਨ
ਇੱਕ ਦੂਜੇ ਨੂੰ ਫੜਦੇ
ਉਹ ਆਪਣੀਆਂ ਮਾਵਾਂ ਦੀਆਂ ਲੱਤਾਂ ਨਾਲ
ਇੱਕ ਦੂਜੇ ਤੋਂ ਬਚਦੇ ਹਨ

ਉਹਨਾਂ ਨੂੰ ਇਹ ਨੰਗੀਆਂ ਲੱਤਾਂ
ਸਿਰਫ਼ ਗੋਡਿਆਂ ਤੋਂ ਥੱਲੇ ਹੀ ਨਜ਼ਰ ਆਉਂਦੀਆਂ ਹਨ

ਇੱਥੋਂ ਬਹੁਤ ਮਰਦ ਵੀ ਲੰਘਦੇ ਹਨ
ਉਹ ਸਾਰੀਆਂ ਲੱਤਾਂ ਤੱਕਦੇ ਹੋਏ
ਔਰਤਾਂ ਨੂੰ ਸਿਰ ਤੋਂ ਪੈਰਾਂ ਤੱਕ ਵੇਖਦੇ ਹਨ

ਮੈਂ ਆਪਣੀਆਂ ਲੱਤਾਂ ਬਾਰੇ ਸੋਚਣ ਲਗਦੀ ਹਾਂ
ਮੇਰੀਆਂ ਲੱਤਾਂ ਫੜ ਕੇ ਮੈਨੂੰ ਘੜੀਸਿਆ ਗਿਆ
ਮੇਰੀਆਂ ਨੰਗੀਆਂ ਲੱਤਾਂ
ਮੈਨੂੰ ਨਹੀਂ ਸੀ ਪਤਾ
ਲੱਤਾਂ ਦੇ ਅਰਥ ਇਹ ਵੀ ਹੁੰਦੇ ਹਨ
ਜੋ ਮਰਦ ਦੇ ਸਿਰ ਵਿੱਚ ਕੁਝ ਹੋਰ ਹੋ ਜਾਂਦੇ ਹਨ

ਮੈਨੂੰ ਆਪਣਾ ਬਿਸਤਰ ਵੀ ਯਾਦ ਆਉਂਦਾ ਹੈ
ਇੱਥੇ ਮੈਂ ਘੰਟਿਆਂ ਬੱਧੀ ਰੋਂਦੀ ਰਹੀ
ਆਪਣੇ ਬਿਸਤਰ ਦੇ ਅੰਦਰ ਵੀ ਮੈਂ
ਵਾਰ ਵਾਰ ਹੱਥ ਲਗਾ ਕੇ ਵੇਖਦੀ ਰਹਿੰਦੀ
ਕਿ ਲੱਤਾਂ ਨੰਗੀਆਂ ਤਾਂ ਨਹੀਂ
ਬਿਸਤਰ ਦੀ ਤਾਂ ਹਰ ਕਿਸੇ ਨੂੰ ਲੋੜ ਹੈ
ਤੁਹਾਡੀ ਅੱਧੀ ਉਮਰ ਬਿਸਤਰ ਵਿੱਚ ਬੀਤਦੀ ਹੈ
ਬਿਸਤਰ ਵਿੱਚ ਪਏ ਤੁਸੀਂ
ਹਜ਼ਾਰਾਂ ਸੁਪਨੇ ਵੇਖਦੇ ਹੋ
ਲੱਖਾਂ ਖ਼ਿਆਲ ਬੁਣਦੇ ਹੋ
ਆਪਣੇ ਮਹਿਬੂਬ ਤੇ ਦੁਸ਼ਮਣਾਂ ਨੂੰ ਯਾਦ ਕਰਦੇ ਹੋ

ਕਦੇ ਕਦੇ ਮਨ ਹੀ ਮਨ ਆਪਣੇ ਪ੍ਰੇਮੀ ਨਾਲ
ਰੋਸਾ ਕਰਦੇ ਹੋਏ
ਸਿਰਹਾਣੇ ਨੂੰ ਆਪਣੇ ਨਾਲ ਘੁੱਟ ਦੇ ਰੋਂਦੇ ਹੋ
ਬਿਸਤਰ ਤੁਹਾਡੀ ਅੱਧੀ ਜ਼ਿੰਦਗੀ ਹਨ

ਪਰ ਮਰਦ ਅਕਸਰ ਭੁੱਲ ਜਾਂਦੇ ਹਨ
ਕਦੇ ਉਹ ਆਪਣੀ ਮਾਂ ਨਾਲ ਵੀ ਬਿਸਤਰ ਵਿੱਚ ਸਨ

ਬਿਲਕੁਲ ਛੋਟੇ ਜਿਹੇ ਬੇ-ਸਹਾਰਾ
ਤੇ ਇੱਕ ਦਿਨ ਉਹ ਬਹੁਤ ਛੋਟੇ ਸਨ
ਇੱਕ ਔਰਤ ਦੀਆਂ ਨੰਗੀਆਂ ਲੱਤਾਂ ਕੋਲ
ਜਦੋਂ ਉਹਨਾਂ ਦਾ ਨਾੜੂਆ ਕੱਟਿਆ ਗਿਆ ਸੀ
ਨੰਗੀਆਂ ਲੱਤਾਂ ਦੇ ਇਹ ਅਰਥ
ਅਕਸਰ ਮਰਦ ਭੁੱਲ ਜਾਂਦੇ ਹਨ
ਜੇ ਨਾ ਭੁੱਲਦੇ ਹੁੰਦੇ
ਮੈਨੂੰ ਲੱਤਾਂ ਤੋਂ ਫੜ ਕੇ ਘੜੀਸਿਆ ਨਾ ਜਾਂਦਾ
ਜਦੋਂ ਮੇਰੇ ਨਾਲ ਰੇਪ ਹੋਇਆ
..........ਮਾਇਰਾ

....6

## ਆਖਰੀ ਸੁਨੇਹਾ

ਮੈਂ ਸੁਬੋਧ ਦੀ ਕਿਤਾਬ ਦੀ ਆਖਰੀ ਕਵਿਤਾ 'ਦਾ ਲਾਸਟ ਮੈਸੇਜ' ਪੜ੍ਹ ਰਿਹਾ ਸੀ। ਸੁਬੋਧ ਨੇ ਇਸ ਬਾਰੇ ਮੈਨੂੰ ਦੱਸਿਆ ਸੀ ਕਿ ਇਹ ਇੱਕ ਚਿੱਠੀ ਹੈ ਜੋ ਮੈਂ ਮਾਇਰਾ ਲਈ ਲਿਖੀ ਸੀ ਪਰ ਪੋਸਟ ਨਹੀਂ ਕੀਤੀ । ਜਦੋਂ ਕਿ ਸੁਬੋਧ ਨੇ ਇਹ ਸੋਚ ਲਿਆ ਸੀ ਕਿ ਉਹ ਹੁਣ ਮਾਇਰਾ ਨਾਲ ਕਦੇ ਵੀ ਸੰਪਰਕ ਕਰਨ ਦੀ ਕੋਸ਼ਿਸ਼ ਨਹੀਂ ਕਰੇਗਾ। ਕਿਉਂਕਿ ਉਹ ਉਸ ਦੀ ਚੁੱਪ ਤੋਂ ਤੰਗ ਆ ਚੁੱਕਿਆ ਸੀ। ਮਾਇਰਾ ਬਹੁਤੇ ਮੈਸੇਜਸ ਦੇ ਜਵਾਬ ਨਹੀਂ ਸੀ ਦਿੰਦੀ ਜੇ ਦਿੰਦੀ ਤਾਂ ਕਈ ਕਈ ਦਿਨ ਬਾਅਦ, ਉਹ ਵੀ ਬਹੁਤ ਸੰਖੇਪ ਤੇ ਜੇ ਪੁੱਛਿਆ ਜਾਂਦਾ ਕਿ ਉਹ ਨਰਾਜ਼ ਹੈ ਤਾਂ ਕਹਿ ਦਿੰਦੀ ਨਹੀਂ। ਜੇ ਇਹ ਕਿਹਾ ਜਾਂਦਾ ਕਿ ਮੈਸੇਜ ਕਰੀਏ ਜਾ ਨਾਂ, ਤਾਂ ਕਹਿੰਦੀ ਨੋ ਪ੍ਰਾਬਲਮ, ਵੈਲਕਮ ਆਲਵੇਜ, ਪਰ ਸਪੱਸ਼ਟ ਕੁਝ ਨਹੀਂ ਸੀ ਹੁੰਦਾ ਕੀ ਉਹ ਕੀ ਚਾਹੁੰਦੀ ਹੈ ।

———————

ਮੈਂ ਸੁਬੋਧ ਦੇ ਇਹ ਸ਼ਬਦ ਪੜ੍ਹ ਰਿਹਾ ਸੀ :

ਮਾਇਰਾ ਮੈਨੂੰ ਇਹੋ ਲਗਦਾ ਹੈ ਕਿ ਤੂੰ ਕਦੇ ਕੋਈ ਵੀ ਮੇਰੀ ਕਵਿਤਾ ਨਹੀਂ ਪੜ੍ਹੀ । ਹੋ ਸਕਦਾ ਪੜ੍ਹੀ ਵੀ ਹੋਵੇ । ਪਰ ਮੇਰੇ ਕੋਲ ਤੇਰਾ ਕੋਈ ਵੀ ਪ੍ਰਤੀਕਰਮ ਕਦੇ ਵੀ ਨਹੀਂ ਪਹੁੰਚਿਆ। ਤੇਰੇ ਬਾਰੇ ਸੋਚਦਿਆਂ ਮੈਂ ਜੋ ਵੀ ਲਿਖਿਆ ਤੇ ਉਹ ਸਾਰੇ ਸੁਨੇਹੇ ਜਾਂ ਮੇਰੇ ਖਿਆਲ ਜੋ ਮੈਂ ਕਹਿਣਾ ਚਾਹੁੰਦਾ ਸੀ। ਇੱਥੇ ਲਿਖ ਰਿਹਾ ਹਾਂ। ਭਾਵੇਂ ਤੇਰੀ ਮੇਰੇ ਪ੍ਰਤੀ ਇਸ ਚੁੱਪ ਨੇ ਮੈਨੂੰ ਮਰਨ ਦੀ ਹੱਦ ਤੱਕ ਤਕਲੀਫ਼ ਦਿੱਤੀ ਹੈ। ਪਰ ਫਿਰ ਵੀ ਮੈਂ ਕੁਝ ਵੀ ਬੁਰਾ ਤੇਰੇ ਲਈ ਨਹੀਂ ਕਹਿਣਾ ਚਾਹੁੰਦਾ। ਇੱਕ ਮਨੁੱਖ ਹੋਣ ਦੇ ਨਾਂ ਤੇ ਅਤੇ ਜਦੋਂ ਕਿ ਇਹ ਸਭ ਤੇਰੇ ਬਾਰੇ ਲਿਖਿਆ ਗਿਆ ਹੈ। ਮੈਂ ਉਮੀਦ ਕਰਦਾ ਹਾਂ ਕਿ ਇਹ ਤੇਰੇ ਦੁਆਰਾ ਜ਼ਰੂਰ ਪੜ੍ਹਿਆ ਜਾਵੇ। ਮੇਰੀ ਇਸ ਗ੍ਰਹਿ 'ਤੇ ਜਿਸ 'ਤੇ ਅਸੀਂ ਕਰੋੜਾਂ ਮਨੁੱਖ ਰਹਿੰਦੇ ਹਾਂ, ਇੱਕੋ ਇੱਕ ਇਹ ਇੱਛਾ ਹੈ ਕਿ ਤੂੰ ਇਸ ਨੂੰ ਜ਼ਰੂਰ ਪੜ੍ਹ ਲਵੇਂ। ਜੇਕਰ ਤੂੰ ਇਸ ਬਾਰੇ ਕੁਝ ਵੀ ਕਹਿਣਾ ਚਾਹੇਂ ਤੇ ਉਹ ਸ਼ਬਦ ਮੇਰੇ ਤੱਕ ਪਹੁੰਚ ਜਾਣ ਤਾਂ ਇਸ ਨਾਲ ਮੇਰੇ ਮਨ ਨੂੰ ਬੜੀ ਸ਼ਾਂਤੀ ਮਿਲੇਗੀ ।

———————

ਮੈਂ ਵਰ੍ਹਿਆਂ ਦੇ ਬਾਅਦ
ਫਿਰ ਆਇਆ ਸੀ ਏਧਰ
ਤੇਰੇ ਵੱਲ ਨੂੰ
ਫਿਰ ਤੋਂ ਵਾਪਸ ਪਰਤ ਰਿਹਾ ਹਾਂ
ਨਾ-ਮਨਜ਼ੂਰ
ਆਕਰਸ਼ਣ ਕੁਦਰਤੀ ਚੀਜ਼ ਹੈ

ਜਿੱਥੇ ਨਹੀਂ ਬਣਦਾ
ਅਸੀਂ ਚਾਹੁੰਦੇ ਹੋਏ ਵੀ
ਕਿਸੇ ਨੂੰ ਸਵੀਕਾਰ ਨਹੀਂ ਕਰ ਸਕਦੇ
ਇੱਥੇ ਇਨਸਾਨ ਬੇ-ਵੱਸ ਹੈ
ਮੈਂ ਸਮਝ ਸਕਦਾ ਹਾਂ
ਇਹ ਤੇਰੀ ਬੇ-ਵਸੀ ਹੈ
ਮੈਂ ਮਰਿਯਾਦਾ ਨਾਲ ਭਰਿਆ ਹੋਇਆ
ਤੇਰੀ ਬੇ-ਵਸੀ ਦਾ ਮਾਣ ਰੱਖਦਾ ਹਾਂ
ਕਵਿਤਾ ਦੇ ਕੋਲ ਪਰਤਦਾ ਹਾਂ
ਸ਼ਬਦਾਂ ਨੂੰ ਗਲੇ ਲਗਾਉਂਦਾ ਹਾਂ
ਇਹ ਮੈਨੂੰ ਕਦੇ ਵੀ ਨਿਰਾਸ਼ ਨਹੀਂ ਕਰਨਗੇ
ਆਪਣੇ ਆਪ ਨੂੰ ਵਰਕਿਆਂ ਦੇ ਹਵਾਲੇ ਕਰਦਾ ਹਾਂ
ਆਪਣੇ ਹਿੱਸੇ ਦੀ ਚੁੱਪ
ਆਪਣੇ ਕੋਲ ਰੱਖਦਾ ਹਾਂ
ਤੂੰ ਮੇਰੀ ਚੁੱਪ ਨਹੀਂ ਜਾਣੀ
ਤੂੰ ਮੇਰਾ ਮੌਨ ਨਹੀਂ ਸਮਝਿਆ
ਪਰ ਸ਼ਬਦ ਸਮਝ ਲੈਣਗੇ
ਇਹ ਸ਼ਬਦਾਂ ਦੀ ਦਾਤ ਹੈ
ਇਹ ਤਾਂ ਰੱਬ ਆਪ ਹੈ
ਇਹ ਉਸੇ ਦਾ ਹੁਕਮ ਹੈ
ਅਸੀਂ ਸਿਰ ਝੁਕਾ ਕੇ ਮੰਨਿਆ

ਤੇ ਅੱਜ ਮੈਂ
ਆਪਣੇ ਹਿੱਸੇ ਦਾ ਮੌਨ
ਕਾਗਜ਼ ਤੇ ਉਤਾਰਦਾ ਹਾਂ

ਹਰ ਕਿਸੇ ਕੋਲ ਹੈ, ਆਪਣੇ ਹਿੱਸੇ ਦੀ ਚੁੱਪ
ਹਰ ਕਿਸੇ ਕੋਲ ਹਨ, ਆਪਣੇ ਹਿੱਸੇ ਦੇ ਬੋਲ
ਇਹ ਚੁੱਪ ਦੀ ਕਥਾ ਹੈ
ਇਹ ਮੌਨ ਦੀ ਦਾਸਤਾਂ ਹੈ

'ਆਪਣੇ ਹਿੱਸੇ ਦਾ ਮੌਨ'
ਮੈਂ ਤੇਰੇ ਤੱਕ ਆਇਆ ਸੀ

ਕੁਝ ਸ਼ਬਦ ਬੋਲ ਬਣੇ
ਤੂੰ ਚੁੱਪ ਚਾਪ ਸੁਣ ਲਏ
ਤੇ ਫਿਰ ਮੈਂ ਚੁੱਪ ਚਾਪ ਪਰਤ ਗਿਆ
ਤੇਰੀ ਚੁੱਪ ਆਪਣੇ ਨਾਲ ਲੈ ਕੇ
ਵਰ੍ਹਿਆਂ ਤੱਕ ਇਹ ਚੁੱਪ
ਮੌਨ ਵਿੱਚ ਬਦਲਦੀ ਰਹੀ
ਮੌਨ ਫਿਰ ਮੋਕਸ਼ ਵੱਲ ਤੁਰਨ ਲੱਗਿਆ
ਇਸੇ ਅਧਿਆਤਮ ਦੇ ਰਸਤੇ 'ਤੇ
ਇੱਕ ਦਿਨ ਮੌਨ ਟੁੱਟ ਗਿਆ
ਮੇਰੀਆਂ ਸਾਰੀਆਂ ਚੁੱਪਾਂ ਤਿੜਕ ਗਈਆਂ
ਫਿਰ ਇੱਕ ਕਵਿਤਾ ਬਣਨ ਲੱਗੀ
ਆਪਣੇ ਹਿੱਸੇ ਦਾ ਮੌਨ
ਜਿਹੜੇ ਸ਼ਬਦ ਸੁਣੇ ਨਹੀਂ ਜਾਂਦੇ
ਜਿਹੜੇ ਸ਼ਬਦ ਬੋਲੇ ਨਹੀਂ ਜਾਂਦੇ
ਉਹਨਾਂ ਨੂੰ ਕੁਦਰਤ ਸਾਂਭ ਲੈਂਦੀ ਹੈ
ਆਪਣੀ ਆਗੋਸ਼ ਵਿੱਚ
ਉਹ ਹਵਾ ਵਿੱਚ ਖੁਸ਼ਬੂ ਵਾਂਗ ਘੁਲ ਜਾਂਦੇ ਹਨ
ਉਹ ਆਤਮਾ ਤੱਕ ਚਲੇ ਜਾਂਦੇ ਹਨ
ਉਹ ਸਾਡੀ ਸਾਰੀ ਉਮਰ ਦਾ ਸੱਚ ਬਣਦੇ ਹਨ
ਉਹ ਬਿਲਕੁਲ ਉਸੇ ਵਰਗੇ ਹੋ ਜਾਂਦੇ ਹਨ
ਜਿਸ ਬਾਰੇ ਲਿਖੇ ਜਾਂਦੇ ਹਨ
ਤੇ ਫਿਰ ਸ਼ਬਦਾਂ ਵਿੱਚ ਉਹ ਆਪ ਹੀ ਦਿਸਣ ਲਗਦਾ ਹੈ
ਹੁਣ ਮੈਂ ਤੇਰੇ ਬਾਰੇ ਲਿਖੇ ਸ਼ਬਦਾਂ ਨੂੰ ਗਲੇ ਲਗਾਉਂਦਾ ਹਾਂ
ਆਨੰਦ ਵਿੱਚ ਡੁਬਦਾ ਹਾਂ
ਧਿਆਨ ਵਿੱਚ ਉਤਰਦਾ ਹਾਂ
ਮੋਕਸ਼ ਵੱਲ ਤੁਰਨ ਲਗਦਾ ਹਾਂ
ਓਧਰ ਜਾਂਦਿਆਂ ਜਾਂਦਿਆਂ
ਫਿਰ ਤੇਰੇ ਵੱਲ ਨੂੰ ਪਰਤ ਆਉਂਦਾ ਹਾਂ

ਟਿਕੀ ਰਾਤ ਵਿੱਚ
ਬਿਲਕੁਲ ਚੁੱਪ-ਚਾਂ ਵਿੱਚ
ਮੈਂ ਇੱਕ ਆਪਣੀ ਹੀ ਕਥਾ
ਆਪਣੇ ਆਪ ਨੂੰ ਸੁਣਾਉਣ ਲਗਦਾ ਹਾਂ

ਮੈਂ ਗਿਆ ਸੀ ਉਸ ਦੇ ਕੋਲ
ਉਸ ਉਮਰ ਵਿੱਚ
ਜਦੋਂ ਜ਼ਿੰਦਗੀ ਬੜੀ ਚੰਗੀ ਲਗਦੀ ਹੈ
ਜਦੋਂ ਚਾਅ ਚੜ੍ਹਦਾ ਹੈ
ਜਦੋਂ ਪੂਰੀ ਕਾਇਨਾਤ ਸਿਮਟਕੇ
ਇੱਕ ਛੋਟੇ ਜਿਹੇ ਦਿਲ 'ਚ ਬੈਠ ਜਾਂਦੀ ਹੈ
ਜਦੋਂ ਖਿਆਲਾਂ ਦੇ ਗੀਤ ਬਣਨ ਲਗਦੇ ਹਨ
ਤੇ ਬਸ
ਆਪਣੇ ਕੁਝ ਬੋਲ ਉਸ ਨੂੰ ਦੇ ਆਇਆ
ਉਸ ਦੀ ਚੁੱਪ-ਚਾਂ ਨੇ ਇਹ ਬੋਲ ਸੁਣੇ
ਮੇਰੇ ਕੁਝ ਕੁ ਸ਼ਬਦ
'ਕਦੇ ਵੀ ਕੋਈ ਜ਼ਰੂਰਤ ਹੋਵੇ ਤਾਂ ਦੱਸਣਾ'
'ਮੇਰੇ ਲਾਇਕ ਕੋਈ ਵੀ ਕੰਮ'
ਬਸ ਏਨਾ ਕਹਿ ਕੇ ਪਰਤ ਆਇਆ
ਉਸ ਵੱਲੋਂ ਕੁਝ ਵੀ ਕਿਹਾ ਨਹੀਂ ਗਿਆ
ਤੇ ਸ਼ਾਇਦ ਉਸ ਵੱਲੋਂ ਕੁਝ ਵੀ ਸੁਣਿਆ ਨਹੀਂ ਗਿਆ
ਮੈਂ ਚੁੱਪ-ਚਾਪ ਪਰਤ ਆਇਆ
ਉਸ ਦੇ ਹਿੱਸੇ ਦੀ ਚੁੱਪ
ਮੇਰੇ ਨਾਲ ਹੀ ਆ ਗਈ ਮੇਰੇ ਤੱਕ
ਵਰ੍ਹਿਆਂ ਤੱਕ ਮੇਰੇ ਅੰਦਰ
ਇਹ ਮੋਨ ਵਿੱਚ ਬਦਲਦੀ ਰਹੀ
ਮੋਨ ਫਿਰ ਮੋਕਸ਼ ਵੱਲ ਤੁਰਨ ਲੱਗਾ
ਤੇ ਇਸੇ ਤਰ੍ਹਾਂ
ਇੱਕ ਆਤਮਿਕ ਰਸਤੇ 'ਤੇ ਤੁਰਦਿਆਂ
ਇੱਕ ਦਿਨ ਮੋਨ ਟੁੱਟ ਗਿਆ
ਇੱਕ ਸੰਖੇਪ ਜਿਹੀ ਕਥਾ ਉਕਰੀ ਗਈ
ਕਿ ਬਸ
ਮੈਂ ਉਸ ਤੱਕ ਗਿਆ
ਮੈਂ ਆਪਣੇ ਤਕ ਪਰਤ ਆਇਆ

ਫਿਰ ਕਿੰਨੇ ਹੀ ਵਰ੍ਹਿਆਂ ਬਾਅਦ
ਕਰੀਬ ਅੱਧੀ ਉਮਰ ਤੱਕ ਆਉਂਦਿਆਂ
ਅਸੀਂ ਇੱਕ ਦਿਨ ਇਤਫ਼ਾਕ-ਵੱਸ ਫਿਰ [illegible]

ਮੈਂ ਫਿਰ ਕੁਝ ਸ਼ਬਦ ਕਹੇ
ਮੈਂ ਅੱਜ ਵੀ ਤੇਰੇ ਲਈ ਅਰਦਾਸ ਕਰਦਾ ਹਾਂ
ਉਸ ਦਿਨ ਤੇਰੀ ਚੁੱਪ ਤਿੜਕ ਗਈ
ਕੁਝ ਬੋਲ ਨਸੀਬ ਹੋਏ
ਤੂੰ ਬਸ ਏਨਾ ਹੀ ਕਿਹਾ
'ਮੈਨੂੰ ਪਤਾ ਹੈ'
ਤੇ ਹੁਣ ਮੇਰੇ ਕੋਲ ਕੋਈ ਸ਼ਬਦ ਨਹੀਂ ਸੀ
ਤੇ ਬਸ ਇਸੇ ਤਰ੍ਹਾਂ ਇੱਕ ਕਹਾਣੀ ਖਤਮ ਹੁੰਦੀ ਹੈ
ਤੇ ਬਸ ਇਸੇ ਤਰ੍ਹਾਂ ਇੱਕ ਕਵਿਤਾ ਸ਼ੁਰੂ ਹੁੰਦੀ ਹੈ
ਆਪਣੇ ਹਿੱਸੇ ਦਾ ਮੌਨ

ਜ਼ਿੰਦਗੀ ਤੁਰਦੀ ਹੈ
ਤੁਰਦੀ ਜਾਂਦੀ ਹੈ
ਵਰ੍ਹਿਆਂ ਤੱਕ
ਆਪਣੇ ਨਕਸ਼ ਤਲਾਸ਼ਦੀ ਹੈ
ਲੱਭਦੀ ਰਹਿੰਦੀ ਹੈ
ਕੁਝ ਮੇਰੇ ਵਰਗਾ
ਕੁਝ ਤੇਰੇ ਵਰਗਾ

ਮਹੱਤਵਪੂਰਨ ਲੋੜਾਂ ਹੁੰਦੀਆਂ ਹਨ
ਖ਼ੂਬਸੂਰਤ ਮੁਹੱਬਤ ਹੁੰਦੀ ਹੈ

ਤੇ ਇਹ ਵੀ ਇੱਕ ਸੱਚ ਹੈ
ਜਿਨ੍ਹਾਂ ਚੀਜ਼ਾਂ ਦੀ ਲੋੜ ਹੋਵੇ
ਉਹ ਮਹੱਤਵਪੂਰਨ ਹੋਣ ਲਗਦੀਆਂ ਹਨ
ਜਿਨ੍ਹਾਂ ਨਾਲ ਮੁਹੱਬਤ ਹੋਵੇ
ਉਹ ਲੋੜ ਬਣਨ ਲਗਦੀਆਂ ਹਨ
ਹੋਰ ਕੁਝ ਵੀ ਮਹੱਤਵਪੂਰਨ ਨਹੀਂ ਹੈ
ਹੋਰ ਕੁਝ ਵੀ ਮਹੱਤਵਪੂਰਨ ਨਹੀਂ ਹੁੰਦਾ
ਪਰ ਮੁਹੱਬਤ ਦੀ ਲੋੜ ਬਹੁਤ ਵੱਡੀ ਹੈ
ਕਿੰਨੀਆਂ ਹੀ ਲੋੜਾਂ
ਛੋਟੀਆਂ ਪੈ ਜਾਂਦੀਆਂ ਨੇ ਇਸ ਦੇ ਸਾਹਮਣੇ
ਕਿੰਨਾ ਕੁਝ ਇਸ ਲਈ ਛੱਡ ਦਿੱਤਾ ਜਾਂਦਾ ਹੈ

ਕਿੰਨਾ ਕੁਝ ਇਸ ਦੇ ਲਈ ਅਪਣਾ ਲਿਆ ਜਾਂਦਾ ਹੈ
ਕਿੰਨਾ ਕੁਝ ਇਸ ਲਈ ਭੁਲਾ ਦਿੱਤਾ ਜਾਂਦਾ ਹੈ
ਕਿੰਨੇ ਰਿਸ਼ਤੇ ਇਸ ਤੋਂ ਕੁਰਬਾਨ ਕੀਤੇ ਜਾਂਦੇ ਹਨ
ਕਿੰਨੇ ਹੀ ਸਬੰਧਾਂ ਨੂੰ
ਇੱਕ ਹੀ ਸਬੰਧ ਲਤੜ ਕੇ ਲੰਘ ਜਾਂਦਾ ਹੈ

ਬਹੁਤ ਕੁਝ ਕਾਮ ਦੇ ਆਸੇ ਪਾਸੇ ਚਲਦਾ ਹੈ
ਕਾਮ ਮਰਿਯਾਦਾ ਦੇ ਅੰਦਰ ਹੋਵੇ
ਮੁਹੱਬਤ ਬਣਨ ਲਗਦਾ ਹੈ
ਕਾਮ ਮਰਿਯਾਦਾ ਦੇ ਬਾਹਰ ਹੋਵੇ
ਹਵਸ ਵਿੱਚ ਬਦਲਦਾ ਹੈ

ਪਿਆਰ ਵਿੱਚ ਤਕਰੀਬਨ ਹਰ ਕੋਈ ਪੈਂਦਾ ਹੈ
ਕੋਈ ਬੋਲ ਲੈਂਦਾ ਹੈ
ਕੋਈ ਲਿਖ ਲੈਂਦਾ ਹੈ
ਸਭ ਦੇ ਸ਼ਬਦ ਕਵਿਤਾ ਨਹੀਂ ਬਣਦੇ
ਸਭ ਦੇ ਬੋਲ ਸੁਣੇ ਨਹੀਂ ਜਾਂਦੇ

ਕਵੀ ਹੋਣਾ ਇੱਕ ਘਟਨਾ ਹੈ
ਸ਼ਾਇਰ ਹੋ ਜਾਣਾ, ਇੱਕ ਰੂਹਾਨੀ ਪ੍ਰਾਪਤੀ ਹੈ
ਮੈਂ ਤੇਰੇ ਬਾਰੇ ਕਵਿਤਾ ਲਿਖ ਸਕਦਾ ਹਾਂ
ਉਮਰਾਂ ਤੱਕ ਲਿਖਦਾ ਰਹਿ ਸਕਦਾ ਹਾਂ
ਬਸ ਕਦੇ
ਜਦੋਂ ਦਿਲ ਮੇਰਾ ਭਰਿਆ ਹੋਵੇ ਪੂਰਾ
ਮੁਹੱਬਤ ਨਾਲ ਲਬਾ-ਲਬ
ਕਲਮ, ਸਿਆਹੀ ਦੀ ਜ਼ਰੂਰਤ ਨਹੀਂ ਹੈ
ਕੁਝ ਵਰਕੇ ਲੈ ਕੇ ਆਉਣਾ
ਆਪਣੇ ਹੱਥ ਵਿੱਚ ਫੜ੍ਹ ਕੇ
ਕੋਈ ਵੀ ਇੱਕ ਕੋਰਾ ਵਰਕਾ
ਮੇਰੇ ਚਿਹਰੇ ਦੇ ਥੱਲੇ ਕਰ ਦੇਵੀਂ
ਤੇ ਪੁੱਛ ਲਵੀਂ
ਮੁਹੱਬਤ ਕੀ ਹੁੰਦੀ ਹੈ ?
ਅੱਖ 'ਚੋਂ ਡਿੱਗਿਆ ਸਿਰਫ਼ ਇੱਕੋ ਅੱਥਰੂ ਕਾਫ਼ੀ ਹੈ

ਝਾਜਰਾਂ ਦੀ ਖਣ-ਖਣਾਹਟ ਗੁੰਮ ਹੋ ਜਾਂਦੀ ਹੈ
ਕਦੇ ਤੇਰਾ ਹਾਸਾ
ਕਦੇ ਤੇਰਾ ਗੂੰਜ਼ਦਾ ਹੋਇਆ ਨਾਮ
ਅੰਦਰਲੇ ਬਾਹਰਲੇ ਸ਼ੋਰ ਵਿੱਚ ਘੁਲ ਜਾਂਦਾ ਹੈ
ਹਰ ਵਾਰ ਮੈਂ
ਆਪਣੇ ਅੰਦਰ ਬਾਹਰ, ਇਹ ਸਭ ਰਲਿਆ ਮਿਲਿਆ
ਅਲੱਗ-ਅਲੱਗ ਕਰਨ ਵਿੱਚ ਉਲਝ ਜਾਂਦਾ ਹਾਂ

ਮੈਂ ਬਹੁਤਾ ਕੁਝ ਚਾਹਿਆ ਹੀ ਨਹੀਂ ਆਪਣੇ ਲਈ
ਬੱਸ ਕੁਝ ਘੜੀਆਂ ਦਾ ਸਕੂਨ
ਜਾਂ ਤੇਰੇ ਖੁਸ਼ ਰਹਿਣ ਦੀ ਲਲਕ
ਤੇ ਇੱਕ ਘੜੀ ਲੱਭਦਾ ਰਿਹਾ
ਜਿਸ ਵਿੱਚ ਮੈਂ ਤੇਰੇ ਲਈ
ਸਾਰੇ ਦਾ ਸਾਰਾ ਕੁਰਬਾਨ ਹੋ ਸਕਾਂ

ਪੱਤਿਆਂ ਨੂੰ ਝੜਦੇ ਦੇਰ ਨਹੀਂ ਲਗਦੀ
ਚਾਵਾਂ ਨੂੰ ਮਰਦੇ ਦੇਰ ਨਹੀਂ ਲਗਦੀ
ਪਰ ਸੱਚ ਜਾਣੀਂ
ਦਰਦ ਨੂੰ ਮਰਦੇ ਬਹੁਤ ਦੇਰ ਲਗਦੀ ਹੈ
ਪੂਰੀ ਉਮਰ

ਮੈਂ ਕਿਤੇ ਪੜ੍ਹਿਆ ਸੀ
ਸੁਪਨੇ ਵਿੱਚ ਅਸੀਂ ਕੁਝ ਵੀ ਨਹੀਂ ਪੜ੍ਹ ਸਕਦੇ
ਇਹ ਝੂਠ ਹੋਣਾ ਸ਼ਾਇਦ ਕੋਈ
ਮੈਂ ਤਾਂ ਤੇਰਾ ਸਭ ਕੁਝ ਹੀ
ਸੁਪਨਿਆਂ ਵਿੱਚ ਹੀ ਪੜ੍ਹਿਆ ਹੈ

ਇੱਥੇ ਤੱਕ ਆਉਂਦਿਆਂ
ਮੈਂ ਦੇਹ ਦਾ ਹਰ ਸੱਚ ਜਾਣਦਾ ਹਾਂ
ਮੈਂ ਚਾਹੁੰਦਾ ਵੀ ਨਹੀਂ
ਕਿ ਮੈਂ ਇਸ ਤਰ੍ਹਾਂ ਤੈਨੂੰ ਵੇਖਾਂ ਕਿ ਤੈਨੂੰ ਤਕਲੀਫ਼ ਹੋਵੇ
ਮੈਂ ਜੀਅ ਭਰ ਕੇ ਤੈਨੂੰ ਕਦੇ ਨਹੀਂ ਵੇਖਿਆ
ਮੈਂ ਬੱਸ ਅੱਖਾਂ ਬੰਦ ਕਰ ਲੈਂਦਾ ਹਾਂ

ਆਪਣੇ ਅੰਦਰ ਹੀ ਤੈਨੂੰ ਲੱਭ ਲੈਂਦਾ ਹਾਂ
ਉੱਥੇ ਮੈਂ ਵਰ੍ਹਿਆ ਤੱਕ ਤੈਨੂੰ
ਬੇ-ਝਿਜਕ ਵੇਖਦਾ ਰਹਿ ਸਕਦਾ ਹਾਂ
ਕੋਈ ਕੁਦਰਤੀ ਸ਼ਕਤੀ ਹੈ
ਸਾਡੇ ਵਿਚਕਾਰ ਜੋ ਪੁਲ ਬਣਦੀ ਹੈ
ਸਰੀਰਾਂ ਦੀ ਕੀ ਗੱਲ ਕਰਨੀ
ਉਹ ਤਾਂ ਕੋਲ ਹੋ ਕੇ ਵੀ ਕੋਲੇ ਨਹੀਂ ਹੁੰਦੇ
ਅਸੀਂ ਤਾਂ ਫ਼ਕੀਰ ਜਿਹੇ ਆਦਮੀ ਹਾਂ
ਫ਼ਕੀਰ ਨਾਲ ਤੇ ਰੋਗੀ ਨਾਲ
ਹਰ ਕੋਈ ਨਹੀਂ ਰਹਿ ਸਕਦਾ

ਠੀਕ ਹੈ ਤੂੰ ਕੁਝ ਨਾ ਬੋਲੀਂ
ਤੂੰ ਮੇਰੇ ਲਈ ਲਿਖ ਦੇਵੀਂ ਕਿਤੇ ਵੀ ਦੋ ਸ਼ਬਦ
ਭਾਵੇਂ ਸੁਪਨੇ ਵਿੱਚ ਹੀ ਸਹੀ
ਮੈਂ ਉਨ੍ਹਾਂ ਨੂੰ ਜ਼ਰੂਰ ਪੜ੍ਹ ਲਵਾਂਗਾ
ਪਰ ਤੈਨੂੰ ਇਸ ਗੱਲ ਦਾ ਸੱਚ ਨਹੀਂ ਆਉਣਾ

ਅਸੀਂ ਤਾਂ ਜੁਗਨੂੰਆਂ ਨੂੰ ਸੂਰਜ ਬਣਾਉਂਦੇ ਹਾਂ
ਮੁਹੱਬਤ ਤੇ ਸਾਇੰਸ ਵਿੱਚ ਇਹੀ ਤਾਂ ਫਰਕ ਹੈ
ਸਾਇੰਸਦਾਨ ਉਮਰਾਂ ਤੱਕ ਖੋਜਦੇ ਰਹਿੰਦੇ ਹਨ
ਤਾਰਿਆਂ ਦਾ ਰਹੱਸ
ਤੇ ਅਸੀਂ ਜੇਬ 'ਚ ਪਾ ਕੇ ਤੁਰ ਪੈਂਦੇ ਹਾਂ
ਪੂਰੀ ਦੀ ਪੂਰੀ ਅਕਾਸ਼ਗੰਗਾ
ਜਾਂ ਕਿਸੇ ਟਿਕੀ ਰਾਤ ਵਿੱਚ
ਖਾਲੀ ਜਿਹੇ ਦਿਲ ਨੂੰ
ਚੰਨ ਦੀ ਚਾਨਣੀ ਨਾਲ ਭਰ ਲੈਂਦੇ ਹਾਂ

ਵੈਸੇ ਤਾਂ ਤੂੰ ਕਦੇ ਵੀ ਏਧਰ ਨਹੀਂ ਆਉਣਾ
ਜ਼ਿੰਦਗੀ ਰਸਤੇ ਬਦਲ ਦਿੰਦੀ ਹੈ ਸਭ ਦੇ
ਰਸਤੇ ਬਦਲਦਿਆਂ ਹੀ
ਪਤਾ ਨਹੀਂ ਲਗਦਾ ਕਈ ਵਾਰ ਮੰਜ਼ਿਲਾਂ ਬਦਲ ਜਾਂਦੀਆਂ ਹਨ
ਰਸਤਿਆਂ ਦੇ ਬਦਲਦਿਆਂ ਹੀ
ਸਾਥੀ ਵੀ ਬਦਲਣ ਲਗਦੇ ਹਨ

ਬਹੁਤ ਦੋਸਤ, ਦੁਸ਼ਮਣ ਬਣਦੇ ਹਨ
ਬਹੁਤੇ ਆਪਣੇ ਬੇਗਾਨੇ ਹੋ ਜਾਂਦੇ ਹਨ
ਸਭ ਕੁਝ ਪੁਰਾਣਾ ਭੁੱਲਣ ਲਗਦਾ ਹੈ
ਹੌਲੀ ਹੌਲੀ ਕਿੰਨਾ ਕੁਝ ਚੇਤਿਆਂ 'ਚੋਂ ਵਿਸਰ ਜਾਂਦਾ ਹੈ

ਸੁਪਨਿਆਂ ਦਾ ਕੀ ਹੈ
ਰੋਜ਼ ਹੀ ਜੰਮਦੇ ਮਰਦੇ ਹਨ
ਹਰ ਰੋਜ਼ ਨਵੇਂ ਸੁਪਨੇ
ਆਪਣੀਂ ਉਂਗਲ ਫੜਾ ਕੇ ਸਾਨੂੰ
ਅਲੱਗ ਹੀ ਪਗਡੰਡੀਆਂ 'ਤੇ ਤੋਰ ਲੈਂਦੇ ਹਨ
ਪਰ ਫਿਰ ਵੀ ਹੁਣ
ਜੇ ਕਦੇ ਮੇਰੇ ਵੱਲ ਆਉਣਾ ਹੋਵੇ
ਐਵੇਂ ਦੁਨਿਆਵੀ ਜਿਹੀ ਮੁਹੱਬਤ ਲੈ ਕੇ ਨਾ ਆਉਣਾ
ਐਵੇਂ ਮੂੰਹ ਮੁਲਾਹਜਾ ਜਿਹਾ
ਮੇਰਾ ਮਨ ਹੁਣ
ਸਰਵ ਸ੍ਰੇਸ਼ਟ ਤੋਂ ਘੱਟ ਕੁਝ ਵੀ ਸਵੀਕਾਰ ਨਹੀਂ ਕਰਦਾ

ਨਾ ਹੀ ਕਿਸੇ ਨੂੰ ਯਾਦ ਰੱਖਣਾ ਸੌਖਾ ਹੈ
ਨਾ ਹੀ ਭੁੱਲਣਾ ਔਖਾ ਹੈ
ਪਰ ਕਈ ਗੱਲਾਂ ਭੁੱਲਦੀਆਂ ਹੀ ਨਹੀਂ
ਡਾਕਟਰ ਦਿਲ ਟਰਾਂਸਪਲਾਂਟ ਕਰਦੇ ਹਨ
ਹੋ ਸਕਦਾ ਹੈ ਕਿਸੇ ਦਿਨ
ਦਿਮਾਗ ਵੀ ਟਰਾਂਸਪਲਾਂਟ ਕਰ ਦੇਣ
ਪਰ ਇਹ ਕਦੇ ਵੀ
ਮੁਹੱਬਤ ਟਰਾਂਸਪਲਾਂਟ ਨਹੀਂ ਕਰ ਸਕਣਗੇ
ਇਹ ਕੁਦਰਤ ਹੈ
ਇਸ ਦਾ ਸੁਭਾਅ ਨਹੀਂ ਬਦਲਿਆ ਜਾ ਸਕਦਾ

ਇੱਥੇ ਸਭ ਤੋਂ ਵੱਡੇ ਕੰਮ
ਬਿਨਾਂ ਸ਼ੋਰ ਦੇ ਹੁੰਦੇ ਹਨ
ਮਨੁੱਖ ਇਸ ਧਰਤ 'ਤੇ
ਬਹੁਤ ਛੋਟਾ ਪ੍ਰਾਣੀ ਹੈ
ਬਹੁਤ ਹੀ ਛੋਟਾ

ਪਰ ਆਪਣੇ ਆਪ ਨੂੰ
ਪੂਰੀ ਕਾਇਨਾਤ ਤੋਂ ਵੱਡਾ ਕਰਕੇ ਵੇਖਦਾ ਹੈ
ਮਨੁੱਖ ਚੁੱਪ-ਚਾਪ ਬਣਦਾ ਹੈ
ਕਦੋਂ ਬਣਨਾ ਸ਼ੁਰੂ ਹੁੰਦਾ ਹੈ
ਕੁੱਖ ਵਾਲੀ ਮਾਂ ਨੂੰ ਵੀ ਮਸਾਂ ਪਤਾ ਲਗਦਾ ਹੈ
ਫਿਰ ਕਿੰਨੇ ਸ਼ੋਰ ਨੂੰ ਜਨਮ ਦਿੰਦਾ ਹੈ

ਸੂਰਜ ਚੁੱਪ-ਚਾਪ ਚੜ੍ਹਦਾ ਹੈ
ਚੰਨ ਚੁੱਪ-ਚਾਪ ਸਵੇਰੇ ਅਲੋਪ ਹੋ ਜਾਂਦਾ ਹੈ
ਮਨੁੱਖ ਨੂੰ ਥੋੜ੍ਹੀ ਜਿਹੀ ਖ਼ੁਸ਼ੀ ਹੋਵੇ
ਚੀਕਾਂ ਮਾਰਨ ਲਗਦਾ ਹੈ
ਥੋੜ੍ਹਾ ਜਿਹਾ ਦੁੱਖ ਹੋਵੇ
ਸਾਰਾ ਜਹਾਨ ਸਿਰ 'ਤੇ ਚੁੱਕ ਲੈਂਦਾ ਹੈ

ਮਨੁੱਖ ਨੂੰ ਸ਼ੋਰ ਦਾ ਨਸ਼ਾ ਹੈ
ਮੇਲੇ ਲਗਦੇ ਹਨ
ਇਨ੍ਹਾਂ ਲੋਕਾਂ ਨੂੰ ਨਹੀਂ ਪਤਾ
ਮੇਲੇ ਸਿਰਫ਼ ਭੀੜ ਹੁੰਦੇ ਹਨ
ਰੌਣਕ ਤਾਂ ਅੰਦਰ ਦੀ ਕੋਈ ਚੀਜ਼ ਹੁੰਦੀ ਹੈ

ਹੁਣ ਤਾਂ ਕੁਝ ਵੀ
ਸਿੱਧਾ ਸਾਡੇ ਤੱਕ ਨਹੀਂ ਆਉਂਦਾ
ਅਸੀਂ ਜਿਨ੍ਹਾਂ ਘਰਾਂ ਵਿੱਚ ਰਹਿੰਦੇ ਹਾਂ
ਉੱਥੇ ਜਾਲੀਆਂ ਵਾਲੇ ਦਰਵਾਜ਼ੇ ਹਨ
ਹਵਾ ਪੁਣ ਕੇ ਸਾਡੇ ਤੱਕ ਆਉਂਦੀ ਹੈ
ਪਾਣੀ ਵੀ ਜ਼ਹਿਰੀਲਾ ਹੋ ਗਿਆ ਹੈ
ਹਰ ਚੀਜ਼ ਛਾਣਨੀ ਪੈਂਦੀ ਹੈ
ਪਰ ਤੂੰ ਕਦੇ ਆਵੀਂ
ਸਾਰੇ ਗੁਣਾਂ-ਔਗੁਣਾਂ ਸਮੇਤ ਸਵੀਕਾਰ ਕਰਾਂਗਾ

ਇੱਥੇ ਬਹੁਤ ਅਜੀਬ ਤਰ੍ਹਾਂ ਦੇ ਲੋਕ ਹਨ
ਜੇ ਮਾਂ ਵਿੱਚ ਵੀ ਖੋਟ ਹੋਵੇ
ਉਸ ਦਾ ਵੀ ਚਰਿੱਤਰ ਪੁਣਨ ਲਗਦੇ ਹਨ

ਉਹ ਵੀ ਬੁਰੀ ਲੱਗਣ ਲਗਦੀ ਹੈ
ਇਸੇ ਲਈ ਤਾਂ ਮੈਂ ਮੁਹੱਬਤ ਦਾ ਕਾਇਲ ਹਾਂ
ਮੁਹੱਬਤ ਵਿੱਚ ਡੁੱਬਿਆ ਆਦਮੀ
ਵੇਸ਼ਵਾ ਨੂੰ ਵੀ ਸਵੀਕਾਰ ਕਰ ਲੈਂਦਾ ਹੈ
ਵੇਸ਼ਵਾ ਵੀ ਦੇਵੀ ਲੱਗਣ ਲਗਦੀ ਹੈ

ਮੈਂ ਸਵੇਰੇ, ਢਾਈ ਵਜੇ, ਤਿੰਨ ਵਜੇ, ਚਾਰ ਵਜੇ
ਉੱਠ ਕੇ ਬੈਠ ਜਾਂਦਾ ਹਾਂ
ਘਰ ਵਿੱਚ ਚੁੱਪ ਚਾਂ ਹੈ
ਘੜੀਆਂ ਦੀ ਟਿਕ ਟਿਕ ਸੁਣਦੀ ਹੈ
ਦਿਨ ਵੇਲੇ ਕੰਮਾਂ-ਕਾਰਾਂ ਦੇ ਸ਼ੋਰ ਵਿੱਚ
ਇਹ ਗੁੰਮ ਹੋ ਜਾਂਦੀ ਹੈ
ਤੁਰਦਿਆਂ ਹੋਇਆਂ ਪੈਰਾਂ ਦੀ ਆਵਾਜ ਸੁਣਦੀ ਹੈ
ਨਿੱਕੀਆਂ ਨਿੱਕੀਆਂ ਆਵਾਜ਼ਾਂ
ਇਸ ਜ਼ਿੰਦਗੀ ਨੂੰ ਭਰਦੀਆਂ ਹਨ
ਜ਼ਿੰਦਗੀ ਦਾ ਸੱਖਣਾਪਣ ਇਨ੍ਹਾਂ ਨਾਲ ਖ਼ਤਮ ਹੁੰਦਾ ਹੈ

ਮੈਂ ਇਸ ਵੇਲੇ ਸਵੇਰੇ ਕਵਿਤਾ ਲਿਖਦਾ ਹਾਂ
ਤੈਨੂੰ ਯਾਦ ਕਰਦਾ ਹਾਂ
ਜਾਂ ਰੱਬ ਦਾ ਨਾਮ ਲੈਣ ਲਗਦਾ ਹਾਂ
ਬੱਸ ਥੋੜ੍ਹਾ ਜਿਹਾ ਜਿੰਨਾ ਕੁ ਹੋ ਸਕੇ
ਇੱਥੇ ਬਹੁਤ ਲੋਕ ਨਾਸਤਿਕ ਹਨ
ਰੱਬ ਦੇ ਹੋਣ, ਨਾ ਹੋਣ 'ਤੇ ਬਹਿਸ ਕਰਦੇ ਹਨ
ਪਤਾ ਨਹੀਂ ਕਿਉਂ ਕਰਦੇ ਹਨ
ਉਹ ਕਹਿੰਦੇ ਹਨ ਰੱਬ ਕੁਝ ਨਹੀਂ ਕਰਦਾ
ਜੇ ਉਹ ਕੁਝ ਕਰਦਾ ਹੀ ਨਹੀਂ
ਫਿਰ ਕੀ ਫ਼ਰਕ ਪੈਂਦਾ ਹੈ
ਉਸ ਦੇ ਹੋਣ ਜਾਂ ਨਾ ਹੋਣ ਨਾਲ

ਪਰ ਮੈਂ ਆਖਦਾ ਹਾਂ
ਕੁਝ ਵੀ ਹੈ, ਇਹ ਹਜ਼ਾਰਾਂ ਬੇ-ਵੱਸ ਲੋਕਾਂ ਦੇ
ਮਨ ਦਾ ਆਸਰਾ ਹੈ
ਦੁਨੀਆਂ ਵਿੱਚ ਕਿੰਨਾ ਦੁੱਖ ਹੈ

ਤੁਸੀਂ ਉਹ ਸਾਰਾ ਲੋਕਾਂ ਤੋਂ ਲੈ ਲਵੋ
ਫਿਰ ਪੱਕੀ ਗੱਲ ਹੈ
ਮੈਂ ਰੱਬ ਦਾ ਨਾਮ ਉਹਨਾਂ ਤੋਂ ਲੈ ਕੇ
ਤੁਹਾਨੂੰ ਫੜਾ ਦੇਵਾਂਗਾ
ਜਿੱਥੇ ਮਰਜ਼ੀ ਦੱਬ ਆਉਣਾ

ਮੇਰੇ ਕੋਲ ਵਰ੍ਹਿਆਂ ਦੀ ਚੁੱਪ ਹੈ
ਤੇਰੇ ਸਾਹਵੇਂ ਵੀ ਸੀ
ਤੇਰੇ ਤੋਂ ਬਾਅਦ ਵੀ ਹੈ
ਇਸ ਨੂੰ ਸਿਰਫ਼ ਮੈਂ ਹੀ ਸੁਣ ਸਕਦਾ ਹਾਂ
ਇਸ ਨੂੰ ਬੋਲਾਂ ਵਿੱਚ ਬਦਲਣਾ
ਇਸੇ ਤਰ੍ਹਾਂ ਹੈ
ਜਿਵੇਂ ਧਰਤੀ ਤੇ ਆਸਮਾਨ ਦੇ
ਮਿਲਣ ਦੀ ਥਾਂ ਲੱਭਣ ਤੁਰ ਪੈਣਾ
ਕਈ ਵਾਰ ਕੁਝ ਕਹਿਣਾ ਚਾਹੁੰਦਾ ਹਾਂ
ਫਿਰ ਚੁੱਪ ਬੋਲਦੀ ਹੈ
'ਐਵੇਂ ਜਣੇਂ ਖਣੇਂ ਕੋਲ
ਉਸ ਦਾ ਨਾਮ ਲਵੀਂ ਨਾ
ਮੁਹੱਬਤ ਜੇ ਜ਼ੁਬਾਨ ਤੇ ਆ ਜਾਵੇ
ਤਾਂ ਮਰ ਜਾਂਦੀ ਹੈ'

ਕਿਸੇ ਦਾ ਹੋ ਕੇ ਜਿਉਣਾ
ਆਪਣੇ ਆਪ ਨੂੰ ਗਵਾਉਣਾ ਹੈ
ਪਰ ਜੇ ਕੋਈ ਇਸ ਤਰ੍ਹਾਂ
ਸੱਚਮੁੱਚ ਹੀ ਗੁੰਮ ਜਾਵੇ
ਅਖੀਰ 'ਤੇ ਧੱਕੇ-ਧੌਲੇ ਖਾਂਦਿਆਂ
ਆਪਣੇ ਆਪ ਕੋਲੇ ਹੀ ਪਰਤ ਆਉਂਦਾ ਹੈ
ਜ਼ਿੰਦਗੀ ਦਾ ਇਹੀ ਮਕਸਦ ਹੈ
ਉਹ ਵਾਰ ਵਾਰ ਸਾਨੂੰ
ਆਪਣੇ ਕੋਲ ਲੈ ਕੇ ਆਉਂਦੀ ਹੈ
ਅਸੀਂ ਪੱਲਾ ਛੁਡਾ-ਛੁਡਾ ਕੇ ਭੱਜਦੇ ਹਾਂ
ਅਸੀਂ ਆਪਣੇ ਕੋਲ ਨਹੀਂ ਬੈਠ ਸਕਦੇ

ਮਨ ਦੀ ਸ਼ਾਂਤੀ ਲਈ
ਲੋਕ ਪਤਾ ਨਹੀਂ ਕਿੱਥੇ-ਕਿੱਥੇ ਜਾ ਬੈਠਦੇ ਹਨ
ਪਰ ਮੈਂ ਇਕੱਲਾ ਬੈਠਦਾ ਹਾਂ
ਕਿਸੇ ਵੀ ਮਹਾਨ ਆਦਮੀ ਕੋਲ ਬੈਠਣ ਨਾਲੋਂ
ਉੱਥੇ ਬੈਠਣਾ ਹਮੇਸ਼ਾਂ ਬਿਹਤਰ ਹੈ
ਜਿੱਥੇ ਕੋਈ ਤੁਹਾਨੂੰ ਪਿਆਰ ਕਰਨ ਵਾਲਾ ਹੋਵੇ

ਮੇਰੀ ਵਰ੍ਹਿਆਂ ਦੀ ਚੁੱਪ ਮੌਨ ਵਿੱਚ ਬਦਲ ਗਈ ਹੈ
ਧਰਤੀ 'ਤੇ, ਬ੍ਰਹਿਮੰਡ ਵਿੱਚ ਇੱਕ ਦਿਨ
ਇਹੀ ਹੋਣ ਵਾਲਾ ਹੈ
ਸਭ ਸ਼ੋਰ ਖ਼ਤਮ ਹੋ ਜਾਵੇਗਾ
ਸਭ ਖ਼ਤਮ
ਫਿਰ ਕਾਇਨਾਤ ਆਪਣੇ ਮੌਨ ਵਿੱਚ ਚਲੀ ਜਾਵੇਗੀ
ਇਹ ਉੱਥੋਂ ਹੀ ਸ਼ੁਰੂ ਹੋਈ ਸੀ
ਜਿਵੇਂ ਆਦਮੀ ਚੁੱਪ-ਚਾਂ 'ਚੋਂ ਜਨਮਦਾ ਹੈ
ਫਿਰ ਸ਼ੋਰ ਕਰਦਾ ਹੈ
ਫਿਰ ਚੁੱਪ ਹੋ ਜਾਂਦਾ ਹੈ
ਇੱਕ ਦਿਨ ਫਿਰ ਮੌਨ

ਕਵਿਤਾ ਦਾ ਲਿਖਿਆ ਜਾਣਾ
ਕੁਦਰਤ ਦਾ ਹੱਥਾਂ ਦੀਆਂ ਤਲੀਆਂ 'ਤੇ ਆਉਣਾ ਹੈ
ਕਾਗਜ਼ 'ਤੇ ਸੁਪਨਾ ਬਣਨਾ ਹੈ
ਦਿਲ 'ਤੇ ਅਰਮਾਨਾਂ ਦੀ ਗੂੰਜ ਹੈ
ਸਾਲਾਂ-ਬੱਧੀ ਵਕਤ ਲੰਘਦਾ ਹੈ
ਕਦੇ ਕਦੇ ਕੋਈ ਕੋਈ ਕਵੀ ਹੁੰਦਾ ਹੈ
ਲੱਖਾਂ ਚੁੱਪਾਂ ਤਿੜਕਦੀਆਂ
ਇੱਕ ਯੁੱਗ ਦਾ ਮੌਨ ਟੁੱਟਦਾ ਹੈ
ਐਵੇਂ ਤਾਂ ਮਨੁੱਖ ਨਹੀਂ
ਸ਼ਾਇਰ ਅਤੇ ਫ਼ਕੀਰ ਹੁੰਦੇ

ਔਰਤਾਂ ਬਹੁਤ ਗੱਲਾਂ ਕਰਦੀਆਂ ਹਨ
ਬਹੁਤ ਬੋਲਦੀਆਂ ਹਨ
ਚੰਚਲ ਮਨ ਨਾਲ ਜਿਊਂਦੀਆਂ ਹਨ

ਇਹ ਮੌਨ ਨਹੀਂ ਹੋ ਸਕਦੀਆਂ
ਔਰਤਾਂ ਕੋਲ ਆਪਣੇ ਹਿੱਸੇ ਦੀ ਚੁੱਪ ਹੈ
ਭਾਵੇਂ ਇਹ ਮੌਨ 'ਚ ਨਹੀਂ ਬਦਲਦੀ
ਇਹ ਚੁੱਪ ਕਾਰਨ ਬਣਦੀ ਹੈ
ਰਿਸ਼ਤਿਆਂ ਦੇ ਬਣ ਰਹਿਣ ਦਾ
ਇਹ ਸਾਡੇ ਸੰਸਕਾਰਾਂ ਦਾ ਕਵਚ ਹੈ
ਇਹਨਾਂ ਦੀ ਚੁੱਪ ਨਾਲ ਹੀ
ਘਰ ਵਸਦੇ ਰਹਿ ਜਾਂਦੇ ਹਨ

ਬਹੁਤ ਔਰਤਾਂ ਨੂੰ ਜਾਣਦਾ ਹਾਂ
ਜੋ ਉਸ ਤਰ੍ਹਾਂ ਦੀਆਂ ਨਹੀਂ ਹਨ
ਜੋ ਉਹਨਾਂ ਨੂੰ ਹੋਣਾ ਚਾਹੀਦਾ ਹੈ
ਸਾਰੇ ਆਦਮੀ ਵੀ ਚੰਗੇ ਨਹੀਂ ਹੁੰਦੇ
ਬਹੁਤ ਲੋਕ ਸਿਧਰੇ ਹੀ ਹੁੰਦੇ ਹਨ
ਇਹ ਵੀ ਇੱਕ ਚੰਗੀ ਗੱਲ ਹੈ
ਜ਼ਿੰਦਗੀ ਦਾ ਦੁੱਖ ਸਿਆਣੇ ਮਨੁੱਖਾਂ ਲਈ
ਦੁੱਗਣਾ ਹੋ ਜਾਂਦਾ ਹੈ

ਇਤਿਹਾਸ ਪੜ੍ਹਨਾ
ਬਹੁਤ ਘੱਟ ਔਰਤਾਂ ਸੰਤ ਹੋਈਆਂ ਹਨ
ਇਹ ਸਭ ਕੁਝ ਹੀ
ਮਨ ਨਾਲ ਕਰਦੀਆਂ ਹਨ
ਮਨ ਬੜਾ ਮਜ਼ਬੂਤ ਹੈ ਇਨ੍ਹਾਂ ਦਾ
ਜਿਸ ਦਿਨ ਇਹਨਾਂ ਦਾ ਮਨ ਮਰੇਗਾ
ਇਹ ਬੱਚੇ ਜਣਨ ਤੋਂ ਇਨਕਾਰ ਕਰ ਦੇਣਗੀਆਂ
ਮਨੁੱਖੀ ਨਸਲ ਫਿਰ ਖਤਮ ਹੋਣ ਵੱਲ ਤੁਰ ਪਵੇਗੀ

ਵਰ੍ਹਿਆਂ ਦੇ ਇੰਤਜ਼ਾਰ ਵਿੱਚ
ਆਦਮੀ ਸੁੱਕ ਜਾਂਦਾ ਹੈ
ਸੁੱਕਿਆਂ ਪੱਤਿਆਂ ਵਾਂਗ
ਛੋਟੀਆਂ-ਛੋਟੀਆਂ ਭਾਵਨਾਵਾਂ ਵਿੱਚ ਬਹਿ ਜਾਂਦਾ ਹੈ
ਜਿਵੇਂ ਸੁੱਕੇ ਪੱਤੇ ਉੱਡਦੇ ਹਨ
ਉੱਡਣ ਲੱਗਦੇ ਹਨ, ਬਸ ਥੋੜ੍ਹੀ ਜਿਹੀ ਹਵਾ ਨਾਲ

ਹਵਾ ਨਾਲ ਹੀ ਟੁੱਟਣ ਲੱਗਦੇ ਹਨ
ਮੈਂ ਕੁਝ ਇਸੇ ਤਰ੍ਹਾਂ ਦਾ ਹੋ ਗਿਆ ਹਾਂ

ਬਹੁਤੀਆਂ ਪਤਨੀਆਂ ਸੋਚਦੀਆਂ ਹਨ
ਉਹਨਾਂ ਨੂੰ ਬਿਹਤਰ ਪਤੀ ਮਿਲ ਸਕਦਾ ਸੀ
ਪਤੀ ਸੋਚਦੇ ਹਨ
ਬਿਹਤਰ ਪਤਨੀ ਮਿਲ ਸਕਦੀ ਸੀ
ਬਿਹਤਰ ਇੱਥੇ ਕੁਝ ਵੀ ਨਹੀਂ ਹੈ
ਨਿੱਕੇ ਨਿੱਕੇ ਝਗੜੇ ਹਨ
ਝਗੜਿਆਂ ਵਿੱਚ ਰਿਸ਼ਤਿਆਂ ਦੀ
ਗੱਲਬਾਤ ਉੱਚੀ ਹੁੰਦੀ ਹੈ
ਫਿਰ ਟੁੱਟਦੀ ਹੈ
ਫਿਰ ਚੁੱਪ ਹੋ ਜਾਂਦੀ ਹੈ
ਜਿੰਨਾ ਚਿਰ ਝਗੜਿਆਂ ਦਾ ਸ਼ੋਰ
ਚੁੱਪ ਵਿੱਚ ਨਹੀਂ ਬਦਲਦਾ
ਰਿਸ਼ਤੇ ਸਲਾਮਤੀ ਵੱਲ ਨਹੀਂ ਤੁਰਦੇ

ਬਿਸਤਰਿਆਂ ਦੇ ਵਿੱਚ ਰਿਸ਼ਤੇ
ਸਿਰਫ਼ ਜਿਸਮਾਨੀ ਖਿੱਚ-ਧੂਹ ਹੀ ਹੁੰਦੇ ਹਨ
ਜਾਂ ਲੋੜ ਹੁੰਦੇ ਹਨ
ਆਨੰਦ ਤਾਂ ਕਿਤੇ ਕਿਤੇ ਹੀ ਹੁੰਦੇ ਹਨ
ਜਦੋਂ ਵੀ ਆਨੰਦ ਹੁੰਦੇ ਹਨ
ਉੱਥੇ ਸਭ ਚੁੱਪ-ਚਾਪ ਹੁੰਦਾ ਹੈ
ਅੰਗ ਬੋਲਦੇ ਹਨ
ਮਨ ਸੁਣਦਾ ਹੈ
ਦੇਹਾਂ ਮੌਨ ਵਿੱਚ ਡੁੱਬਦੀਆਂ ਹਨ
ਰੂਹ ਸਕੂਨ ਵਿੱਚ ਉਤਰਦੀ ਹੈ

ਮੁਹੱਬਤ ਹਮੇਸ਼ਾ ਚੁੱਪ-ਚਾਪ ਆਪਣਾ ਕੰਮ ਕਰਦੀ ਹੈ
ਸ਼ੋਰਾਂ ਦੇ ਅੰਦਰ
ਝਗੜਿਆਂ ਦੇ ਵਿਚਕਾਰ
ਮੁਹੱਬਤ ਵਿੱਚ ਡੁੱਬੇ ਮਨੁੱਖ
ਚੁੱਪ-ਚਾਪ ਹੀ ਮਿਲਣਗੇ

ਉਹ ਤਾਂ ਬਹੁਤ ਕੁਝ
ਚੁੱਪ-ਚਾਪ ਹੀ ਸਵੀਕਾਰ ਕਰ ਲੈਂਦੇ ਹਨ
ਉਹ ਚਾਹ ਕੇ ਵੀ ਨਹੀਂ ਬੋਲ ਸਕਦੇ
ਇਹਨਾਂ ਵਿੱਚੋਂ ਬਹੁਤੇ
ਬਸ ਚੁੱਪ-ਚਾਪ ਤੁਰ ਜਾਂਦੇ ਹਨ
ਜਿਨ੍ਹਾਂ ਦੀ ਚੁੱਪ ਮੌਨ ਵਿੱਚ ਬਦਲਦੀ ਹੈ
ਉਹ ਸੰਤ ਹੋ ਜਾਂਦੇ ਹਨ
ਸ਼ਾਇਰ ਹੋਣ ਲਗਦੇ ਹਨ
ਜਿਹੜੀਆਂ ਰੀਝਾਂ ਬੋਲ ਨਹੀਂ ਬਣਦੀਆਂ
ਉਹ ਸ਼ਬਦ ਬਣਨ ਲਗਦੀਆਂ ਹਨ
ਕੁਦਰਤ ਕਦੇ ਵੀ
ਏਨੀ ਸੁਖਾਲੀ ਕਾਗਜ਼ 'ਤੇ ਨਹੀਂ ਉੱਤਰਦੀ

ਜੇ ਧਰਤੀ ਕੋਈ ਵਾਈਟ ਬੋਰਡ ਹੁੰਦੀ
ਕੋਈ ਬਲੈਕ ਬੋਰਡ ਹੁੰਦੀ
ਜੇ ਜ਼ਿੰਦਗੀ ਕੋਈ ਕਵਿਤਾ ਹੁੰਦੀ
ਅਸੀਂ ਨਵੇਂ ਸਿਰਿਓਂ
ਇਸ ਨੂੰ ਰੋਜ਼ ਲਿਖਦੇ
ਰੋਜ਼ ਮਿਟਾਉਂਦੇ
ਰੋਜ਼ ਢਾਹੁੰਦੇ
ਨਿੱਤ ਨਵੇਂ ਰੰਗ ਇਸ ਵਿੱਚ ਭਰਦੇ
ਮੁਹੱਬਤ ਵਿੱਚ ਵਾਰ-ਵਾਰ ਰੰਗਦੇ
ਇਹ ਖ਼ੂਬਸੂਰਤ
ਹੋਰ ਬਹੁਤ ਖ਼ੂਬਸੂਰਤ ਹੁੰਦੀ

ਮੈਂ ਉਸ ਤਲ 'ਤੇ ਜਿਉਣਾ ਪਸੰਦ ਨਹੀਂ ਕਰਦਾ
ਜਿੱਥੇ ਸਾਡੀ ਖਾਧੀ ਹੋਈ ਖ਼ੁਰਾਕ
ਬਸ ਬਣਦੀ ਹੈ
ਸਾਡੀ ਕਾਮ ਕ੍ਰੀੜਾ ਲਈ ਕੁਝ ਸ਼ਕਤੀ
ਤੇ ਮੈਂ ਇਸ ਤਰ੍ਹਾਂ ਤਾਂ ਕਿਸੇ ਨੂੰ ਵੀ ਨਹੀਂ ਮਿਲਦਾ
ਕਦੇ ਤੈਨੂੰ ਵੀ ਮਿਲਿਆ ਤਾਂ
ਸ਼ਾਇਦ ਤੈਨੂੰ ਪਤਾ ਵੀ ਨਾ ਲੱਗੇ

ਕੁਝ ਇਸ ਤਰ੍ਹਾਂ ਮਿਲਾਂਗਾ ਜਿਵੇਂ
ਹੌਲੀ ਕੁ ਦੇਣੇ
ਬਸ ਚੁੱਪ-ਚਾਪ
ਹਵਾ ਦਾ ਬੁੱਲ੍ਹਾ ਲੰਘ ਜਾਂਦਾ ਹੈ
ਸਾਡੇ ਕੱਪੜਿਆਂ ਨੂੰ ਛੇੜਦਿਆਂ
ਸਾਡੇ ਉਹਨਾਂ ਅੰਗਾਂ ਨੂੰ ਛੂੰਹਦਿਆਂ
ਜਿਹੜੇ ਕੱਪੜਿਆਂ ਦੇ ਬਾਵਜੂਦ ਵੀ
ਨੰਗੇ ਰਹਿ ਜਾਂਦੇ ਹਨ

ਕੁਝ ਇਸ ਤਰ੍ਹਾਂ ਜਿਵੇਂ
ਫੁੱਲ ਖਿੜ੍ਹਦੇ ਹਨ ਚੁੱਪ ਚਾਪ
ਪੱਤੇ ਹਿੱਲਦੇ ਹਨ
ਪਾਣੀਂ ਛਲਕਦਾ ਹੈ, ਹਵਾ ਨਾਲ
ਜਿਵੇਂ ਚੰਨ ਚੜ੍ਹਦਾ ਹੈ
ਮੈਂ ਚਾਹੁੰਦਾ ਹਾਂ ਤੈਨੂੰ
ਕਦੇ ਇਸ ਤਰ੍ਹਾਂ ਮਿਲਣਾ
ਜਿਵੇਂ ਅੱਗ ਨਾਲ ਭਰਿਆ ਸੂਰਜ
ਚੁੱਪ-ਚਾਪ ਉੱਤਰ ਜਾਂਦਾ ਹੈ
ਕਿਸੇ ਸ਼ਾਮ ਦੀ ਆਗੋਸ਼ ਵਿੱਚ
ਜਿਵੇਂ ਕਬੂਤਰ ਉੱਡਦੇ ਹਨ
ਜਿਵੇਂ ਚਿੜੀਆਂ ਚਹਿਕਦੀਆਂ ਹਨ
ਤੇ ਇਹ ਸਭ ਸਿਰਫ਼ ਆਵਾਜ਼ ਹੁੰਦਾ ਹੈ
ਕਦੇ ਵੀ ਸ਼ੋਰ ਨਹੀਂ ਹੁੰਦਾ

ਬਹੁਤ ਕੁਝ ਸਾਡੇ ਵੱਸ ਵਿੱਚ ਨਹੀਂ ਹੁੰਦਾ
ਅਸੀਂ ਬਸ ਕੋਸ਼ਿਸ਼ ਕਰਦੇ ਹਾਂ
ਜਿਸ ਤਰ੍ਹਾਂ ਲੋਕ ਧਾਰਮਿਕ ਹੁੰਦੇ ਹਨ
ਪਰ ਉਨ੍ਹਾਂ ਕੋਲ ਅਜਿਹਾ ਕੁਝ ਨਹੀਂ ਹੁੰਦਾ
ਜਿਵੇਂ ਦਾ ਧਰਮ ਹੁੰਦਾ ਹੈ
ਧਰਮ ਸ਼ਬਦ ਦੇ ਅਨੇਕਾਂ ਅਰਥ ਹਨ
ਔਰਤਾਂ ਦੇ ਸਰੀਰ ਦੀ ਇੱਕ ਕ੍ਰਿਆ ਹੈ
ਮਾਸਿਕ- ਧਰਮ
ਆਯੁਰਵੈਦ ਪੜ੍ਹਨਾ

ਕਿਤੇ ਲਿਖਿਆ ਮਿਲੇਗਾ
ਇਸ ਬੂਟੀ ਦਾ ਇਹ ਗੁਣ-ਧਰਮ ਹੈ

ਤੇ ਮੈਂ ਵੀ ਇਸੇ ਤਰ੍ਹਾਂ
ਤੈਨੂੰ ਪਕੜਨ ਦੀ ਕੋਸ਼ਿਸ਼ ਕਰਦਾ ਰਿਹਾ ਹਾਂ
ਜਿਵੇਂ ਚਾਨਣੀ ਰਾਤ ਵਿੱਚ
ਆਪਣੀ ਮਾਂ ਨਾਲ ਪਿਆ ਛੋਟਾ ਜਿਹਾ ਬੱਚਾ
ਅਸਮਾਨ ਵੱਲ ਵੇਖਦਾ ਹੈ
ਖੇਡਦਾ ਹੈ
ਨਿੱਕੇ-ਨਿੱਕੇ ਕਮਜ਼ੋਰ ਹੱਥਾਂ ਨਾਲ
ਚੰਨ ਨੂੰ ਪਕੜਨ ਦੀ ਕੋਸ਼ਿਸ਼ ਕਰਦਾ ਹੈ

ਮੈਨੂੰ ਕਦੇ-ਕਦੇ ਇਹ ਵੀ ਲਗਦਾ ਹੈ
ਤੈਨੂੰ ਕਹਾਂ
ਇੱਥੇ ਨਾ ਆਉਣਾ
ਮੈਂ ਤੈਨੂੰ ਇੱਥੇ ਨਹੀਂ ਮਿਲਾਂਗਾ
ਹੁਣ ਮੈਂ ਤੇਰੇ ਕੋਲ ਹੀ ਰਹਿੰਦਾ ਹਾਂ

ਜਾਂ ਆਪਣੇ ਅੰਦਰ ਹੀ ਕਿਤੇ ਰਹਿੰਦਾ ਹਾਂ
ਤੂੰ ਉੱਥੇ ਜਾ ਨਹੀਂ ਸਕੇਂਗੀ
ਉੱਥੇ ਕੋਈ ਸ਼ੋਰ ਨਹੀਂ ਹੈ
ਬੜਾ ਮੌਨ ਹੈ
ਬੜੀ ਸ਼ਾਂਤੀ ਹੈ
ਉੱਥੇ ਕੋਈ ਟੀ.ਵੀ. ਨਹੀਂ ਚਲਦਾ
ਕੋਈ ਅਖ਼ਬਾਰ ਵੀ ਨਹੀਂ ਛਪਦਾ
ਦੰਗੇ ਵੀ ਨਹੀਂ ਹੁੰਦੇ
ਬਲਾਤਕਾਰ ਵਰਗਾ ਵੀ ਕੁਝ ਨਹੀਂ ਹੈ
ਉੱਥੇ ਮਨੁੱਖ, ਮਨੁੱਖ ਦਾ ਵੈਰੀ ਨਹੀਂ ਹੈ
ਉੱਥੇ ਮੁਹੱਬਤ ਦਾ ਨਿਰਾਦਰ ਨਹੀਂ ਹੁੰਦਾ
ਉੱਥੇ ਕੁਦਰਤ ਨੂੰ ਸਿਰ ਝੁਕਾ ਕੇ ਕਬੂਲ ਕੀਤਾ ਜਾਂਦਾ ਹੈ
ਉੱਥੇ ਕਵਿਤਾ ਤੁਰਦੀ ਹੈ
ਉੱਥੇ ਧਰਮ ਸ਼ੁਰੂ ਹੁੰਦਾ ਹੈ
ਉੱਥੇ ਅਪਣੱਤ ਵਿਗਸਦੀ ਹੈ

ਤੇ ਉੱਥੇ ਕਦੇ ਵੀ
ਹਾਂ ਮੈਂ ਕਦੇ ਵੀ ਗੈਰ-ਹਾਜ਼ਰ ਨਹੀਂ ਹੁੰਦਾ

ਸਵੇਰ ਕੰਮ 'ਤੇ ਜਾਣ ਦਾ
ਕੋਈ ਸਮਾਂ ਹੈ
ਸਵੇਰ ਰੱਬ ਦਾ ਨਾਮ ਲੈਣ ਦੀ
ਕੋਈ ਘੜੀ ਹੈ
ਸਵੇਰ ਬਿਨਾਂ ਮੁਹੱਬਤ ਦੇ
ਬਹੁਤ ਖਾਲੀ ਹੁੰਦੀ ਹੈ
ਸ਼ਾਮ ਬਿਨਾਂ ਜਜ਼ਬਿਆਂ ਦੇ
ਬੜੀ ਫਿੱਕੀ ਫਿੱਕੀ ਲਗਦੀ ਹੈ

ਇੱਥੇ ਹੁਣ ਵੀ ਸੂਰਜ ਚੜ੍ਹਦਾ ਹੈ
ਪਰ ਸਵੇਰ ਨਹੀਂ ਹੁੰਦੀ
ਇੱਥੇ ਹੁਣ ਵੀ ਚੰਨ ਚਮਕਦਾ ਹੈ
ਪਰ ਸ਼ਾਮ ਨਹੀਂ ਹੁੰਦੀ
ਕਿਉਂਕਿ ਕੋਈ ਹੈ
ਜੋ ਹੁਣ ਏਧਰ ਨਹੀਂ ਆਉਂਦਾ
ਤੇ ਇਸੇ ਲਈ
ਇੱਥੇ ਸੂਰਜ ਤਾਂ ਚੜ੍ਹਦਾ ਹੈ
ਪਰ ਸਵੇਰ ਨਹੀਂ ਹੁੰਦੀ
ਚੰਨ ਵੀ ਚਮਕਦਾ ਹੈ
ਪਰ ਸ਼ਾਮ ਨਹੀਂ ਹੁੰਦੀ
ਕਿਉਂਕਿ ਕੋਈ ਹੈ
ਜੋ ਹੁਣ ਏਧਰ ਨਹੀਂ ਆਉਂਦਾ

ਇੱਕ ਸੰਤ ਹੋਇਆ ਮਨੁੱਖ
ਇੱਕ ਸੁੱਚੀ ਮੁਹੱਬਤ ਨਾਲ ਭਰਿਆ ਆਦਮੀ
ਆਪਣੀ ਪੂਰੀ ਉਮਰ
ਲਿਖਦੇ ਹਨ ਕਿਤੇ ਵੀ
ਇੱਕ ਹੀ ਸ਼ਬਦ ਵਿੱਚ
ਸਿਫ਼ਰ ਚਾਰ ਅੱਖਰ ਹੀ ਲਿਖੇ ਜਾਂਦੇ ਹਨ
'ਮੁਹੱਬਤ'

ਤੇ ਉੱਤਰ ਆਉਂਦੀ ਹੈ
ਸਾਰੀ ਕਾਇਨਾਤ
ਪੂਰੀ ਦੁਨੀਆਂ
ਇੱਕ ਸਦੀ
ਇੱਕ ਪੂਰਾ ਯੁੱਗ

ਉਡੀਕ ਦੀ ਇੱਕ ਘੜੀ
ਪੂਰੇ ਯੁੱਗ ਜਿੱਡੀ ਹੋ ਜਾਂਦੀ ਹੈ
ਤੇ ਇੰਤਜ਼ਾਰ ਦਾ ਇੱਕ ਪਲ
ਪੂਰੀ ਸਦੀ ਵਿੱਚ ਫੈਲ ਜਾਂਦਾ ਹੈ
ਸਾਰੀ ਉਮਰ ਦਾ ਸ਼ੋਰ
ਇੱਕੋ ਸ਼ਬਦ 'ਨਾਂਹ' ਨਾਲ
ਮੌਨ ਵਿੱਚ ਬਦਲਣ ਲਗਦਾ ਹੈ
ਇੱਕ ਚੁੱਪ ਟੁੱਟਣ ਲਗਦੀ ਹੈ

ਮੈਂ ਅਨੇਕਾਂ ਵਾਰ ਚੁੰਮਿਆ ਹੈ
ਮੌਤ ਦਾ ਮੱਥਾ
ਮੈਂ ਭੁੱਖ ਨੂੰ ਜਾਣਦਾ ਹਾਂ
ਮੈਂ ਮੁਹੱਬਤ ਨੂੰ ਜਾਣਦਾ ਹਾਂ
ਮੈਂ ਮਾਂ ਨੂੰ ਸਮਝਦਾ ਹਾਂ
ਵੇਖੀ ਹੈ ਟੁੱਟਦੀ, ਹਰ ਰਿਸ਼ਤੇ ਦੀ ਮਰਿਯਾਦਾ
ਮੈਂ ਦੇਹ ਦੇ ਹਰ ਸੱਚ ਤੋਂ ਵਾਕਫ਼ ਹਾਂ
ਤੇ ਕਵਿਤਾ ਲਿਖਣ ਲਈ
ਇਸ ਤੋਂ ਵੱਧ ਯੋਗਤਾ ਦੀ ਲੋੜ ਨਹੀਂ ਹੁੰਦੀ

ਸੋਚਿਆ ਤਾਂ ਹੋਣਾ ਤੂੰ ਵੀ
ਏਧਰ ਕੋਈ ਰਹਿੰਦਾ ਹੈ
ਇੱਕ ਫ਼ਾਲਤੂ ਜਿਹਾ ਬੰਦਾ
ਲੋਕ ਤਾਂ ਰੋਜ਼ ਜੰਮਦੇ ਮਰਦੇ ਨੇ
ਬਹੁਤ ਕੁਝ ਫ਼ਾਲਤੂ ਵੀ ਹੁੰਦਾ ਹੈ
ਪਰ ਇੱਕ ਗੱਲ ਪੱਕੀ ਹੈ
ਮੁਹੱਬਤ ਫ਼ਾਲਤੂ ਚੀਜ਼ ਨਹੀਂ ਹੁੰਦੀ

ਜਵਾਨੀ ਇੱਕ ਬੜਾ ਬੇ-ਰਹਿਮ ਗੀਤ ਹੈ
ਹੈ ਬੜਾ ਸ਼ਾਨਦਾਰ
ਗੂੰਜ ਬੜੀ ਗਹਿਰੀ ਹੈ ਇਸਦੀ
ਹਰ ਕਿਸੇ ਦੀ ਚਾਲ ਲੈਅ ਵਿੱਚ ਹੋ ਜਾਂਦੀ ਹੈ
ਸੁਪਨੇ ਤੱਕ ਸੁਰ ਵਿੱਚ ਹੋ ਜਾਂਦੇ ਹਨ
ਜਿਸ ਨੇ ਕਦੇ ਇੱਕ ਸ਼ਬਦ ਵੀ ਨਾ ਬੋਲਿਆ ਹੋਵੇ
ਉਹ ਵੀ ਗੱਲਾਂ ਕਰਨ ਲਗਦੇ ਹਨ
ਘੰਟਿਆਂ -ਬੱਧੀ
ਬੱਸ ਇਹੀ ਲਗਦਾ ਹੈ
ਇਹੀ ਸਭ ਤੋਂ ਵੱਡਾ ਸਕੂਨ ਹੈ
ਉਸ ਦੇ ਨਾਲ ਗੱਲਾਂ ਕਰਦੇ ਰਹਿਣਾ
ਉਸ ਦੇ ਬਾਰੇ ਗੱਲਾਂ ਕਰਦੇ ਰਹਿਣਾ
ਗੱਲਾਂ ਮੁਕਦੀਆਂ ਹੀ ਨਹੀਂ
ਗੱਲਾਂ ਛੋਟੀ ਚੀਜ਼ ਨਹੀਂ ਹੁੰਦੀਆਂ
ਸਾਰੀਆਂ ਗੱਲਾਂ ਸੁਣੀਆਂ ਨਹੀਂ ਜਾਂਦੀਆਂ
ਨਾ ਹੀ ਸਾਰੀਆਂ ਕਹੀਆਂ ਜਾਂਦੀਆਂ ਨੇ
ਬਹੁਤੀਆਂ ਗੱਲਾਂ ਤਾਂ
ਪੀੜ੍ਹੀਆਂ ਤੱਕ ਪਿੱਛਾ ਨਹੀਂ ਛੱਡਦੀਆਂ
ਭਾਵੇਂ ਮੂੰਹ ਨਾਲ ਹੁੰਦੀਆਂ ਹਨ
ਪਰ ਢਿੱਡ ਹੌਲੇ ਕਰ ਦਿੰਦੀਆਂ ਹਨ
ਜੀ ਰਾਜ਼ੀ ਕਰ ਦਿੰਦੀਆਂ ਹਨ
ਗੱਲਾਂ ਛੋਟੀ ਚੀਜ਼ ਨਹੀਂ ਹੁੰਦੀਆਂ
ਤੁਹਾਡੀ ਪੂਰੀ ਰੂਹ ਦਾ ਤਰਜ਼ਮਾ ਹਨ
ਤੁਹਾਡੀ ਪਰਿਭਾਸ਼ਾ ਹਨ
ਤੁਹਾਡੇ ਚੰਗੇਪਣ/ਕਮੀਣੇਪਣ ਦੇ
ਸਾਫ਼ ਸਪੱਸ਼ਟ ਅਰਥ ਹੁੰਦੀਆਂ ਹਨ

ਮੇਰੀ ਤਾਂ ਰੀਝ ਹੀ ਰਹਿ ਗਈ
ਤੇਰੇ ਨਾਲ ਗੱਲਾਂ ਕਰ ਸਕਾਂ
ਉਹ ਸਾਰੀਆਂ ਗੱਲਾਂ ਤਾਂ ਬਸ
ਆਪਣੇ ਆਪ ਨਾਲ ਹੀ ਕੀਤੀਆਂ
ਵਰ੍ਹਿਆਂ ਤੱਕ
ਤੂੰ ਕੋਈ ਗੱਲ ਨਹੀਂ ਸੁਣੀ ਉਨ੍ਹਾਂ 'ਚੋਂ

ਤੇ ਫਿਰ ਹੌਲੀ ਹੌਲੀ ਟੁੱਟ ਗਈ
ਗੱਲਾਂ ਦੀ ਲੜੀ
ਇਹੀ ਟੁਕੜੇ ਚੁੱਪ ਬਣਦੇ ਰਹੇ
ਤੇ ਸਾਰੀ ਚੁੱਪ
ਜੰਮ ਕੇ ਕਿਸੇ ਦਿਨ ਮੌਨ ਹੋ ਗਈ

ਮੇਰੀਆਂ ਸਾਰੀਆਂ ਹੀ ਗੱਲਾਂ
ਮੇਰੇ ਸਾਰੇ ਹੀ ਬੋਲ
ਕਿੱਡੀ ਵੱਡੀ ਧਾਰਾ ਅੰਦਰ ਵਗਦੀ ਸੀ
ਇੱਕ ਪੂਰਾ ਪ੍ਰਵਾਹ
ਜਿਵੇਂ ਦਰਿਆ ਤੁਰਦਾ ਹੈ ਮਸਤ
ਭਰਿਆ ਹੋਇਆ
ਕਿੰਨਾ ਕੁਝ ਨਾਲ ਲੈ ਕੇ ਚਲਦਾ ਹੈ

ਮੇਰੇ ਕਿੰਨੇ ਹੀ ਬੋਲ
ਮੁੜਦੇ ਰਹੇ ਨੇ ਨਿਰਾਸ਼ ਹੋ ਕੇ ਵਾਰ ਵਾਰ
ਤੇਰੀ ਚੁੱਪ ਨਹੀਂ ਟੁੱਟੀ
ਤੇ ਤੇਰੀ ਇੱਕ ਚੁੱਪ ਪੀ ਗਈ
ਮੇਰੇ ਬੋਲਾਂ ਦਾ ਦਰਿਆ

ਕਵਿਤਾ ਲਿਖਣਾ
ਕੁਦਰਤ ਦੇ ਹੱਥਾਂ ਨੂੰ
ਆਪਣੇ ਨੰਗੇ ਪਿੰਡੇ 'ਤੇ ਮਹਿਸੂਸ ਕਰਨਾ ਹੈ
ਤੇ ਮੁਹੱਬਤ ਕਰਨਾ
ਕਿਸੇ ਦੇ ਬਰਾਬਰ ਦਾ ਹੋਣਾ ਹੈ
ਕਿਸੇ ਨੂੰ ਬਰਾਬਰ ਦਾ ਕਰਨਾ ਹੈ
ਛੋਟਾ ਜਾਂ ਵੱਡਾ ਹੋਣਾ ਨਹੀਂ ਹੈ
ਮੁਹੱਬਤ ਕਰਨਾ
ਧਰਤੀ 'ਤੇ ਖੜ੍ਹ ਕੇ
ਅਸਮਾਨ ਵੱਲ ਵੇਖਣਾ ਹੈ
ਕਿਸੇ ਦੇ ਲਹੂ ਨੂੰ
ਆਪਣੇ ਅੰਦਰ ਤੁਰਦੇ ਮਹਿਸੂਸ ਕਰਨਾ ਹੈ
ਉਡੀਕ ਦੇ ਜ਼ਹਿਰ ਨੂੰ

ਘੁੱਟ-ਘੁੱਟ ਕਰਕੇ ਪੀਣਾ ਹੈ
ਟੁੱਟੀ ਹੋਈ ਉਮੀਦ ਨੂੰ
ਧਰਵਾਸ ਨਾਲ ਜਿਉਂਦੇ ਰੱਖਣਾ ਹੈ
ਹਰ ਵਾਰ ਬਸ, ਮੁਆਫ਼ ਕਰਨਾ ਹੈ
ਇੱਕ ਬੇ-ਉਮੀਦ ਸਫ਼ਰ ਨੂੰ
ਸਿਰੇ ਤੱਕ ਲੈ ਕੇ ਜਾਣ ਦੀ ਜਿੱਦ ਹੈ
ਇੱਕ ਜੁਗਨੂੰ ਦੀ
ਸੂਰਜ ਹੋ ਜਾਣ ਦੀ ਕਾਹਲ ਹੈ
ਇੱਕ ਟੁੱਟੇ ਹੋਏ ਤਾਰੇ ਦਾ
ਸਵਾਹ ਹੋ ਕੇ ਫੈਲ ਜਾਣਾ ਹੈ
ਕਿਸੇ ਦਾ ਛੋਟਾ ਜਿਹਾ ਨਾਂ
ਕਿਸੇ ਨਰਮ ਜਿਹੇ ਦਿਲ 'ਤੇ
ਕਿੱਲ ਵਾਂਗ ਗੱਡਿਆ ਜਾਣਾ ਹੈ
ਕਿਸੇ ਨੂੰ ਤੁਰੇ ਜਾਂਦਿਆਂ ਵੇਖ
ਸੁਪਨਿਆਂ ਵਿੱਚ, ਆਪਣੇ ਹੀ ਹੱਥ
ਆਪਣੀਆਂ ਅੱਖਾਂ 'ਤੇ ਹੀ ਧਰ ਕੇ ਰੋਣਾ ਹੈ
ਅਖੀਰ 'ਤੇ ਸਮਝ ਆਉਂਦਾ ਹੈ
ਮੁਹੱਬਤ ਹੋਰ ਕੁਝ ਵੀ ਨਹੀਂ ਹੈ
ਬਸ ਆਪਣੇ ਆਪ ਦਾ ਹੋ ਕੇ ਜਿਉਣਾ ਹੈ

ਸਬੰਧ ਤਾਂ ਇਕਰਾਰ ਦੇ ਹੁੰਦੇ ਹਨ
ਸਬੰਧ ਕਿਸੇ ਨੂੰ ਸਵੀਕਾਰ ਕਰਨਾ ਹੈ
ਸਬੰਧ ਕਿਸੇ ਦਾ ਸਵੀਕਾਰ ਹੋਣਾ ਹੈ
ਸਵੀਕਾਰ ਇਨਕਾਰ ਵਿੱਚ ਬਦਲਦਾ ਹੈ
ਸਬੰਧ ਖ਼ਤਮ ਹੋ ਜਾਂਦੇ ਹਨ
ਨਾ ਮੰਨਣ 'ਤੇ ਆਈਏ ਤਾਂ
ਅਸੀਂ ਆਪਣੇ ਆਪ ਦੇ ਵੀ ਨਹੀਂ ਹਾਂ
ਬਿਲਕੁਲ ਵੀ ਨਹੀਂ ਰਹਿੰਦੇ
ਸਭ ਰਿਸ਼ਤੇ ਸਬੰਧਾਂ ਦਾ ਪਰਛਾਵਾਂ ਹਨ
ਪਰਛਾਵੇਂ ਵੱਡੇ ਛੋਟੇ ਹੁੰਦੇ ਰਹਿੰਦੇ ਹਨ
ਜਦੋਂ ਸਵਾਰਥ ਦਾ ਸੂਰਜ
ਬਿਲਕੁਲ ਸਿਰ 'ਤੇ ਆ ਖੜ੍ਹਦਾ ਹੈ
ਪਰਛਾਵੇਂ ਅਲੋਪ ਹੋ ਜਾਂਦੇ ਹਨ

ਕੁਝ ਤੇਰੇ ਵਰਗਾ ਲੱਭਦਾ ਰਹਿੰਦਾ ਹਾਂ

ਜ਼ਿੰਦਗੀ ਦੇ ਵਿੱਚ
ਅਸੀਂ ਭਰ ਲੈਂਦੇ ਹਾਂ
ਸਾਰੀ ਦੀ ਸਾਰੀ ਦੁਨੀਆਂ
ਫਿਰ ਵੀ
ਮੁਹੱਬਤ ਦੇ ਬਿਨਾਂ
ਖ਼ਾਲੀ ਰਹਿ ਜਾਂਦੀ ਹੈ
ਬਿਲਕੁਲ ਵੀਰਾਨ
ਪੂਰੀ ਦੀ ਪੂਰੀ

ਇਹ ਸਾਰੀ ਕਵਿਤਾ ਤੇਰੀ ਹੈ
ਤੂੰ ਇਹ ਪੜ੍ਹੀ ਸੁਣੀ ਨਹੀਂ
ਮੈਂ ਇਸ ਨੂੰ ਕਿਤੇ ਵੀ ਪੜ੍ਹ ਨਹੀਂ ਸਕਿਆ
ਮੈਂ ਉੱਥੇ ਕਵਿਤਾ ਪੜ੍ਹਨੀ ਪਸੰਦ ਕਰਦਾ ਹਾਂ
ਜਿੱਥੇ ਕਵਿਤਾ ਸੁਣੀ ਜਾਵੇ
ਅਫ਼ਸੋਸ
ਕਵਿਤਾ ਕਿਤੇ ਵੀ ਨਹੀਂ ਸੁਣੀ ਜਾਂਦੀ
ਤੇ ਬਸ
ਅੱਖਾਂ ਬੰਦ ਕਰਕੇ ਬੈਠ ਜਾਂਦਾ ਹਾਂ
ਤੇਰੀ ਕਵਿਤਾ ਸੁਣਨ ਲਗਦਾ ਹਾਂ

ਅੱਜ ਕੱਲ੍ਹ ਤਾਂ ਮੈਂ
ਕੁਦਰਤ ਦੀ ਮਰਜ਼ੀ ਦੇ ਨਾਲ ਜਿਉਂਦਾ ਹਾਂ
ਆਪਣੀ ਮਰਜ਼ੀ ਦੇ ਨਾਲ ਤਾਂ ਮੈਂ
ਵਰ੍ਹਿਆਂ ਪਹਿਲਾਂ ਹੀ ਜਿਉਣਾ ਛੱਡ ਦਿੱਤਾ ਸੀ
ਉਸੇ ਵੇਲੇ
ਜਦੋਂ ਮੈਂ ਤੈਨੂੰ ਵੇਖਿਆ
ਉਦੋਂ ਮੈਂ ਬਸ
ਤੇਰੇ ਵਾਂਗ ਜਿਉਣਾ ਚਾਹੁੰਦਾ ਸਾਂ
ਜ਼ਿੰਦਗੀ ਨਾਲ ਭਰਿਆ ਹੋਇਆ
ਜ਼ਿੰਦਗੀ ਤਾਂ ਉੱਥੇ ਹੀ ਰਹਿ ਗਈ ਸੀ
ਜਿੱਥੇ ਪਹਿਲੀ ਵਾਰ ਮਿਲੇ ਸਾਂ

ਆਪਣੇ ਹੀ ਪੈਰਾਂ ਦੇ ਵਿੱਚ
ਆਪਣੇ ਹੀ ਹੇਠ ਸਿਮਟ ਜਾਂਦੇ ਹਨ
ਇੱਥੇ ਹੀ ਸਾਡੇ ਪੈਰਾਂ ਤੋਂ
ਸਬੰਧਾਂ ਦੀ ਦਾਸਤਾਨ ਤੁਰਦੀ ਹੈ
ਰਿਸ਼ਤਿਆਂ ਦਾ ਆਗਾਜ਼ ਹੁੰਦਾ ਹੈ
ਜੇ ਪੈਰ ਨਹੀਂ ਤੁਰਦੇ
ਸਫ਼ਰ ਨਹੀਂ ਬਣਦੇ
ਜੇ ਸਫ਼ਰ ਨਾ ਬਣਨ ਤਾਂ
ਅਸੀਂ ਆਪਣੇ ਆਪ ਕੋਲ ਹੀ ਰਹਿ ਜਾਂਦੇ ਹਾਂ
ਤੇ ਆਪਣੇ ਕੋਲ ਰਹਿਣਾ ਹੀ
ਸਬੰਧਾਂ ਨੂੰ ਖ਼ਤਮ ਕਰਨਾ ਹੈ
ਭਾਵੇਂ ਆਪਣੇ ਕੋਲ ਰਹਿਣ ਨਾਲ ਹੀ
ਬਹੁਤ ਵੱਡੇ ਸਬੰਧ ਦਾ ਜਨਮ ਹੁੰਦਾ ਹੈ
ਪਰ ਦੁਨਿਆਵੀ ਜਿਹੇ ਹੁੰਦਿਆਂ
ਹਰ ਕਿਸੇ ਨੂੰ
ਬੁੱਧਤਵ ਦੀ ਸਮਝ ਨਹੀਂ ਹੁੰਦੀ
ਪਰ ਮੁਹੱਬਤ ਦੀ ਸਮਝ ਹੁੰਦੀ ਹੈ
ਤੇ ਮੁਹੱਬਤ
ਮੈਂ ਇਹੋ ਜਾਣਿਆ ਹੈ
ਇਸ ਦੁਨੀਆਂ ਦੇ ਵਿੱਚ ਮੁਹੱਬਤ
ਹਰ ਰਿਸ਼ਤੇ ਤੋਂ ਵੱਡੀ ਚੀਜ਼ ਹੈ ਕੋਈ
ਹਰ ਸਬੰਧ ਤੋਂ
ਉੱਚਾ ਥਾਂ ਹੈ ਕੋਈ
ਆਪਣੇ ਪਰਛਾਵੇਂ ਨਾਲੋਂ ਵੀ
ਨੇੜੇ ਦੀ ਚੀਜ਼ ਹੈ ਕੋਈ
ਜੋ ਸਾਰੀ ਦੁਨੀਆਂ ਘੁੰਮ ਕੇ ਵੀ
ਸਾਡੇ ਤੱਕ ਸਿਮਟ ਆਉਂਦੀ ਹੈ
ਬਿਲਕੁਲ ਆਪਣੇ ਹੀ ਅੰਦਰ
ਉੱਥੇ ਹੀ ਕੁਝ ਡੁੱਬਣ ਲਗਦਾ ਹੈ

ਇੱਕ ਦੁਨੀਆਂ ਜਿਹੜੀ ਕਿ ਮੈਂ
ਤੇਰੇ ਲਈ ਛੱਡ ਆਇਆ ਸੀ
ਹੁਣ ਉਸ ਦੁਨੀਆਂ 'ਚੋਂ ਫਿਰ ਤੋਂ

ਤੇ ਉਦੋਂ ਤੋਂ ਹੁਣ ਤੱਕ
ਬਸ ਜਿਉਣ ਦਾ ਨਾਟਕ ਜਾਰੀ ਹੈ

ਆਪਣੀ ਜ਼ਿੰਦਗੀ ਦੀ ਅਧੂਰੀ ਕਵਿਤਾ ਪੜ੍ਹਦਾ ਹਾਂ
ਮੇਰੇ ਕੋਲ ਹੈ ਇੱਕ ਅਧੂਰੀ ਕਵਿਤਾ
ਉਹ ਮੇਰੇ ਅੰਦਰ ਤੁਰਦੀ ਰਹਿੰਦੀ ਹੈ
ਮੈਂ ਤਾਂ ਹਮੇਸ਼ਾ
ਉਸ ਦੇ ਨਾਲ ਤੁਰਨ ਦੀ ਕੋਸ਼ਿਸ਼ ਕਰਦਾ ਹਾਂ
ਉਹ ਫਿਰ ਅੱਗੇ ਲੰਘ ਜਾਂਦੀ ਹੈ
ਬਿਲਕੁਲ ਤੇਰੇ ਵਾਂਗ
ਪਿੱਛੇ ਮੁੜ ਕੇ ਵੀ ਨਹੀਂ ਤੱਕਦੀ
ਤੇ ਮੈਂ
ਉੱਥੇ ਹੀ ਖੜ੍ਹਾ ਰਹਿ ਜਾਂਦਾ ਹਾਂ
ਪਤਾ ਨਹੀਂ ਕਦ ਪੂਰੀ ਹੋਵੇਗੀ
ਮੇਰੀ ਇਹ ਅਧੂਰੀ ਕਵਿਤਾ
ਕਿਸੇ ਦਿਨ ਜਦ ਤੂੰ ਪੜ੍ਹ ਲਵੇਂਗੀ
ਇਸ ਦੇ ਕੁਝ ਸ਼ਬਦ
ਸ਼ਾਇਦ ਮੇਰੀ ਕਵਿਤਾ ਦਾ ਮੌਨ ਟੁੱਟੇ
ਸ਼ਾਇਦ ਇਸ ਦੇ ਬੋਲ ਤੇਰੇ ਸਮਝ ਆਉਣ
ਸ਼ਾਇਦ ਇਹ ਕਿਸੇ, ਸੰਗੀਤ ਵਿੱਚ ਬਦਲ ਜਾਵੇ
ਤੇ ਸ਼ਾਇਦ ਇਹ
ਤੇਰੇ ਮਨ ਦੀ ਗੂੰਜ ਬਣੇਂ
ਮੈਂ ਇੰਤਜ਼ਾਰ ਕਰਦਾ ਰਹਾਂਗਾ
ਕਿ ਕਵਿਤਾ ਕਦ ਪੂਰੀ ਹੁੰਦੀ ਹੈ

ਤੈਨੂੰ ਪਤੈ ?
ਮੈਂ ਜਦ ਵੀ ਆਪਣੇ 'ਚੋਂ ਗੈਰ-ਹਾਜ਼ਰ ਹੋਇਆ ਹਾਂ
ਤੂੰ ਮੇਰੇ 'ਚ ਹਾਜ਼ਰ ਹੋ ਜਾਂਦੀ ਹੈਂ

ਹੰਝੂ ਜੋ ਆਪਣੇ ਪਿੱਛੇ ਧਾਰੀ ਛੱਡ ਜਾਂਦੇ ਨੇ
ਉਹ ਪਗਡੰਡੀ ਤੇਰੀ ਯਾਦ ਵੱਲ ਜਾਂਦੀ ਹੈ

ਤੈਨੂੰ ਪਤੈ ?

ਤੈਨੂੰ ਪੜ੍ਹਨ ਬਾਅਦ
ਕਵਿਤਾ ਪੜ੍ਹਨ ਦੀ ਲੋੜ ਨਹੀਂ ਰਹੀ
ਮੈਂ ਕਦੇ ਵੀ ਨਹੀਂ ਲਿਖ ਸਕਦਾ
ਤੇਰੇ ਵਰਗੀ ਕਵਿਤਾ
ਪੁਸਤਕਾਂ ਦੇ ਪੰਨੇ ਪਰਤਦੇ
ਹਰ ਸ਼ਬਦ ਬੇ-ਅਰਥ ਹੋਣ ਲਗਦਾ ਹੈ
ਜਦ ਤੇਰਾ ਨਾਂ
ਮੇਰੇ ਅੰਦਰ ਫੈਲ ਜਾਂਦਾ ਹੈ
ਮੈਂ ਤਾਂ ਕਦੇ ਵੀ ਕੋਸ਼ਿਸ਼ ਨਾ ਕੀਤੀ
ਕਿ ਆਪੇ 'ਚੋਂ ਕੁਝ ਲੱਭਣ ਲਈ
ਆਪੇ ਨੂੰ ਤੇਰੇ ਅੱਗੇ ਨਸ਼ਰ ਕਰਾਂ
ਪਰ ਤੈਨੂੰ ਨਿਸ਼ਚਿਤ ਨਹੀਂ ਪਤਾ
ਕਿਸੇ ਨੂੰ ਲੱਭਣ ਵਾਲੇ
ਖ਼ੁਦ ਕਿੰਨੇ ਗਵਾਚ ਜਾਂਦੇ ਹਨ

ਹੁਣ ਵੀ, ਅੱਜ ਕੱਲ੍ਹ ਵੀ
ਮੈਂ ਥੋੜ੍ਹੀ ਜਿਹੀ ਬੇ-ਚੈਨੀ ਨਾਲ ਜਿਉਂਦਾ ਹਾਂ
ਕਦੇ ਕਦੇ ਤੇਰੇ ਵੱਲ ਨੂੰ ਸੁਰਤ ਤੁਰਦੀ ਹੈ
ਮਨ 'ਚ ਕੋਈ ਕਾਹਲ ਭਰਦੀ ਹੈ
ਬਹੁਤ ਲੋਕ ਮਿਲਦੇ ਹਨ
ਉਹ ਪਰੇਸ਼ਾਨ ਹਨ
ਉਹਨਾਂ ਦਾ ਮਨ ਟਿਕਦਾ ਹੀ ਨਹੀਂ
ਉਹ ਧਿਆਨ ਦੀਆਂ ਗੱਲਾਂ ਕਰਦੇ ਹਨ
ਉਹ ਗਿਆਨ ਦੀਆਂ ਗੱਲਾਂ ਕਰਦੇ ਹਨ
ਪਰ ਇਹ ਸਭ ਕਾਰਗਰ ਸਾਬਤ ਨਹੀਂ ਹੁੰਦਾ
ਉਹ ਓਨੇ ਹੀ ਬੇ-ਚੈਨ ਹਨ
ਜਿੰਨਾ ਇੱਕ ਸਾਧਾਰਨ ਮਨੁੱਖ ਹੁੰਦਾ ਹੈ

ਅੱਜ-ਕੱਲ੍ਹ ਮੈਂ ਧਿਆਨ ਨਹੀਂ ਕਰਦਾ
ਇਹ ਤਾਂ ਮਨ ਟਿਕਾਉਣ ਲਈ ਹੈ
ਤੇ ਮੇਰਾ ਮਨ
ਇਹ ਤਾਂ ਟਿਕਿਆ ਹੋਇਆ ਹੈ
ਵਰ੍ਹਿਆਂ ਤੋਂ

ਉੱਥੇ ਤੇਰੇ ਕੋਲ ਟਿਕਿਆ ਹੋਇਆ ਹੈ
ਕਿਸੇ ਵੀ ਮਨੁੱਖ ਦਾ
ਮੁਹੱਬਤ ਵਿੱਚ ਡੁੱਬ ਜਾਣਾ
ਤਿਆਗ ਨਾਲ ਭਰ ਜਾਣਾ
ਇੱਕ ਵੱਖਰੇ ਸਕੂਨ ਵਿੱਚ ਹੋਣਾ ਹੈ
ਫਿਰ ਧਿਆਨ ਦੇ ਹੋਰ ਕੀ ਅਰਥ ਹਨ ?
ਇੱਕ ਆਦਮੀ ਦਾ
ਆਪਣੇ ਆਪ ਨੂੰ ਭਰਿਆ ਪੂਰਾ
ਮਨੁੱਖ ਮਹਿਸੂਸ ਕਰਨਾ
ਮੈਂ ਇਸੇ ਨੂੰ ਧਿਆਨ ਮੰਨਦਾ ਹਾਂ

ਮੈਂ ਨਹੀਂ ਮੰਨਦਾ
ਆਪਣੀ ਦੇਹ ਨੂੰ ਕੇਵਲ
ਆਪਣੀ ਹੀ ਮੁਕਤੀ ਦੇ ਧੰਦੇ 'ਤੇ ਲਾਉਣਾ
ਇਹ ਕੋਈ ਧਿਆਨ ਹੈ
ਇਹ ਸਾਡਾ ਸਵਾਰਥ ਹੈ
ਆਪਣੇ ਸਕੂਨ ਲਈ ਜੱਦੋ-ਜਹਿਦ ਹੈ
ਆਪਣੇ ਸੁਚੇਤ ਮਨ ਨੂੰ
ਬੇਹੋਸ਼ ਕਰਨ ਦੀ ਪ੍ਰਕ੍ਰਿਆ ਹੈ
ਇਹ ਆਪਣੇ ਆਪ ਨੂੰ
ਨਸ਼ੇ 'ਤੇ ਲਾਉਣ ਵਾਂਗ ਹੈ

ਜੇ ਅਧਿਆਤਮ ਬਾਰੇ ਸੋਚਦਾ ਹਾਂ
ਨਤੀਜਾ ਇੱਕ ਹੈ
ਸਭ ਕੁਦਰਤ ਕਰੇਗੀ
ਆਦਮੀ ਕੁਝ ਨਹੀਂ ਕਰ ਸਕਦਾ
ਇਸ ਆਖਰੀ ਸਿੱਟੇ ਨੂੰ ਸਮਝਣ ਬਾਅਦ ਵੀ
ਆਦਮੀ ਦੀਆਂ ਕੋਸ਼ਿਸ਼ਾਂ ਜਾਰੀ ਹਨ
ਮਨੁੱਖ ਸਮਝਣਾ ਨਹੀਂ ਚਾਹੁੰਦਾ
ਬਹੁਤ ਕੁਝ ਹੈ ਜੋ ਉਹ ਕਬੂਲ ਨਹੀਂ ਕਰਨਾ ਚਾਹੁੰਦਾ
ਕਈ ਵਾਰ ਤਾਂ ਸਾਰੀ ਉਮਰ
ਸਿਰਫ਼ ਕਿਸੇ ਇੱਕ ਮਨੁੱਖ ਦੇ ਦਿਲ ਵਿੱਚ
ਜਗ੍ਹਾ ਬਣਾਉਣ ਦੀ ਕਾਬਲੀਅਤ ਵੀ ਨਹੀਂ ਬਣਾ ਪਾਉਂਦਾ
ਤੇ ਪੂਰੀ ਕੁਦਰਤ ਨੂੰ

ਆਪਣੀ ਗੋਦ 'ਚ ਉਤਾਰਨ ਦਾ ਸੁਪਨਾ ਵੇਖਦਾ ਹੈ
ਪਰ ਮੈਨੂੰ ਪਤਾ ਹੈ
ਬਹੁਤ ਮੁਸ਼ਕਿਲ ਹੈ
ਆਪਣੀ ਇੱਛਾ ਨਾਲ
ਕਿਸੇ ਦੇ ਸੁਪਨਿਆਂ ਵਿੱਚ ਉੱਗ ਆਉਣਾ
ਕਿਸੇ ਦੇ ਦਿਲ 'ਤੇ
ਫੁੱਲ ਵਾਂਗ ਟਿਕ ਜਾਣਾ
ਤੇ ਖੁਸ਼ਬੂ ਦੀ ਤਰ੍ਹਾਂ
ਪੂਰੀ ਜ਼ਿੰਦਗੀ ਵਿੱਚ ਫੈਲ ਜਾਣਾ
ਬਹੁਤ ਮੁਸ਼ਕਿਲ ਹੈ

ਮੈਂ ਤੇਰੇ ਤੱਕ ਆਇਆ ਸੀ
ਸੂਹੇ ਸੂਹੇ ਖ਼ਾਬ ਲੈ ਕੇ
ਰੀਝਾਂ ਦੇ ਬਾਗ ਲੈ ਕੇ
ਛਲਕਦਾ ਚਨਾਬ ਲੈ ਕੇ
ਆਪਣੀ ਕਿਤਾਬ ਲੈ ਕੇ
ਵੱਜਦੇ ਰਬਾਬ ਲੈ ਕੇ
ਸਭ ਬੇ-ਹਿਸਾਬ ਲੈ ਕੇ
ਪਰ ਕਬੂਲ ਨਹੀਂ ਹੋਇਆ
ਮੈਂ ਤੈਨੂੰ ਕੁਝ ਨਹੀਂ ਪੁੱਛਿਆ
ਮੈਂ ਪੜ੍ਹ ਲਈਆਂ ਸਨ ਤੇਰੀਆਂ ਅੱਖਾਂ
ਉੱਥੇ ਮੈਂ ਨਹੀਂ ਸਾਂ
ਤੇ ਬਸ ਏਨਾ ਕੁ ਕਹਿ ਕੇ ਪਰਤ ਆਇਆ
'ਸਾਨੂੰ ਕੁਝ ਨਹੀਂ ਚਾਹੀਦਾ
ਤੈਨੂੰ ਕਦੀ ਵੀ ਲੋੜ ਹੋਵੇ ਤਾਂ ਦੱਸੀ
ਜਦੋਂ ਮਰਜ਼ੀ ਆਵਾਜ ਮਾਰ ਲਵੀਂ'
ਇਸ ਤੋਂ ਇਲਾਵਾ
ਤੇਰੇ ਵੱਲੋਂ ਕੁਝ ਵੀ ਕਿਹਾ ਨਹੀਂ ਗਿਆ
ਮੇਰੇ ਵੱਲੋਂ ਕੁਝ ਵੀ ਸੁਣਿਆ ਨਹੀਂ ਗਿਆ
ਮੈਂ ਚੁੱਪ ਚਾਪ ਪਰਤ ਆਇਆ
ਤੇ ਇਸੇ ਤਰ੍ਹਾਂ ਇੱਕ ਕਹਾਣੀ ਖ਼ਤਮ ਹੁੰਦੀ ਹੈ
ਤੇ ਇਸੇ ਤਰ੍ਹਾਂ ਇੱਕ ਕਵਿਤਾ ਸ਼ੁਰੂ ਹੁੰਦੀ ਹੈ
ਤੇ ਇਸੇ ਤਰ੍ਹਾ ਬੋਲ ਚੁੱਪ ਹੋ ਗਏ

ਮੈਂ ਇੱਕ ਸਦੀਵੀ ਸੱਚ ਨੂੰ ਜਾਣਿਆਂ ਹੈ
ਇੱਥੇ ਕੋਈ ਵੀ ਕਿਸੇ ਦਾ ਨਹੀਂ ਹੁੰਦਾ
ਸਾਡੀ ਆਪਣੀ ਤਾਂ ਸਿਰਫ਼
ਸਾਡੀ ਆਪਣੀ ਮੁਹੱਬਤ ਹੀ ਹੁੰਦੀ ਹੈ
ਉਸ ਨੂੰ ਵੀ ਬਹੁਤ ਵਾਰ
ਗਲੇ ਲਗਾਉਣ ਲਈ ਕੋਈ ਗਲ ਨਹੀਂ ਲੱਭਦਾ
ਉਹ ਵੀ ਹਰ ਵਾਰ
ਆਪਣੇ ਹੀ ਗਲੇ ਲਗਾਉਣੀਂ ਪੈਂਦੀ ਹੈ

ਪਰ ਇਹ ਸਭ ਤੇਰੇ ਸਮਝ ਨਹੀਂ ਆਵੇਗਾ
ਜਿੰਨਾ ਚਿਰ ਅੱਖ ਸਾਫ਼ ਨਹੀਂ ਹੁੰਦੀ
ਧੁੰਦਲਾ ਦਿਸਦਾ ਹੈ
ਜਿੰਨਾ ਚਿਰ ਮਨ ਸਾਫ਼ ਨਹੀਂ ਹੁੰਦਾ
ਮੁਹੱਬਤ ਸਮਝੀ ਨਹੀਂ ਜਾ ਸਕਦੀ
ਭਾਵੇਂ ਮੁਹੱਬਤ ਸਿਰਫ਼ ਕਰਨ ਦੀ ਚੀਜ਼ ਹੁੰਦੀ ਹੈ
ਸਮਝਣ ਦੀ ਨਹੀਂ ਹੁੰਦੀ
ਪਰ ਮਨੁੱਖ ਹੋਣ ਦੀ ਹੋਰ ਵਿਡੰਬਨਾ ਹੈ
ਉਹ ਹਰ ਚੀਜ਼ ਨੂੰ ਸਮਝਣਾ ਚਾਹੁੰਦਾ ਹੈ
ਉਹ ਹਰ ਚੀਜ਼ ਨੂੰ ਜਾਣਨਾ ਚਾਹੁੰਦਾ ਹੈ
ਇਸੇ ਚੱਕਰ ਵਿੱਚ
ਇੱਕ ਦੇਹ ਦੂਜੀ ਤੱਕ ਤੁਰਦੀ ਹੈ
ਆਪਣੇ ਲਈ ਅਸੀਂ ਸਭ ਇੱਕ ਦੂਜੇ 'ਚੋ ਕੁਝ ਲੱਭਦੇ ਹਾਂ
ਕੁਝ ਵੀ ਆਪਣੇ ਵਰਗਾ

ਬਹੁਤ ਵਾਰ ਸਾਡੀਆਂ ਮੁਲਾਕਾਤਾਂ
ਚਾਹ ਦੀਆਂ ਪਿਆਲੀਆਂ ਪੀ ਜਾਂਦੀਆਂ ਹਨ
ਖਾਣੇ ਦੀਆਂ ਪਲੇਟਾਂ ਖਾ ਜਾਂਦੀਆਂ ਹਨ
ਤੇ ਫਿਰ ਸਭ ਕੁਝ ਬਸ
ਜੂਠੇ ਭਾਂਡਿਆਂ ਵਾਂਗ ਧੋ ਦਿੱਤਾ ਜਾਂਦਾ ਹੈ
ਤੇ ਇਹ ਸਭ
ਸਿਰਫ਼ ਕੰਮ ਬਣ ਕੇ ਰਹਿ ਜਾਂਦਾ ਹੈ
ਤੇ ਮੈਂ ਤੈਨੂੰ ਚਾਹੁੰਦਾ ਸਾਂ
ਕਦੇ ਇਸ ਤਰ੍ਹਾਂ ਵੀ ਮਿਲਣਾ

ਤੇ ਇਸੇ ਤਰ੍ਹਾਂ ਚੁੱਪ ਮੌਨ ਵਿੱਚ ਬਦਲਦੀ ਹੈ
ਤੇ ਇਸੇ ਤਰ੍ਹਾਂ ਇੱਕ ਆਦਮੀ ਸ਼ਾਇਰ ਹੁੰਦਾ ਹੈ
ਤੇ ਇਸੇ ਤਰ੍ਹਾਂ ਇੱਕ ਸ਼ਾਇਰ ਸੰਤ ਹੋਣ ਲਗਦਾ ਹੈ
ਆਪਣੇ ਅੰਦਰ ਧਿਆਨ ਵਿੱਚ ਡੁੱਬਣ ਲਗਦਾ ਹੈ

ਇੱਕ ਉਮਰ ਹੁੰਦੀ ਹੈ
ਜਦੋਂ ਪਤਾ ਲਗਦਾ ਹੈ
ਕਿਸੇ ਸੁਪਨਿਆਂ ਵਰਗੀ ਚੀਜ਼ ਦਾ
ਜੋ ਖਾਧੀ ਨਹੀਂ ਜਾ ਸਕਦੀ
ਪਰ ਮਿੱਠੀ ਬਹੁਤ ਹੁੰਦੀ ਹੈ
ਜਦੋਂ ਪਤਾ ਲਗਦਾ ਹੈ
ਕਿ ਆਦਮੀ ਦੀ ਲੋੜ ਬਹੁਤ ਛੋਟੀ ਹੈ
ਕਿ ਆਦਮੀ ਦੀ ਲੋੜ ਸਿਰਫ਼ ਇੱਕ ਹੈ
ਕਿ ਆਦਮੀ ਦੀ ਲੋੜ
ਸਿਰਫ਼ ਇੱਕ ਦਾ ਹੋ ਕੇ ਜਿਉਣਾ ਹੈ
ਕਿ ਆਦਮੀ ਦੀ ਲੋੜ
ਸਿਰਫ਼ ਇੱਕ ਦਾ ਹੋ ਕੇ ਮਰਨਾ ਹੈ

ਇੱਕ ਉਮਰ ਹੁੰਦੀ ਹੈ
ਜਦੋਂ ਕਵਿਤਾ ਤੁਰਦੀ ਹੈ
ਆਪਣੇ ਪਹਿਲੇ ਕਦਮਾਂ ਨਾਲ
ਕਿਸੇ ਨਰਮ ਦਿਲ ਤੋਂ ਲੰਘਦਿਆਂ
ਬਿਲਕੁਲ ਬੇ-ਆਵਾਜ਼
ਪਰ ਜਿਸ ਵਿੱਚ ਅੰਤਾਂ ਦਾ ਸ਼ੋਰ ਹੁੰਦਾ ਹੈ
ਇਸ ਸ਼ੋਰ ਨਾਲ
ਇੱਕ ਉਮਰ ਦਾ ਮੌਨ ਟੁੱਟਦਾ ਹੈ
ਇਸ਼ਕ ਦੇ ਪਿੰਡੇ 'ਤੇ
ਮੁਹੱਬਤ ਦੀ ਚੁੱਪ ਉਤਰਦੀ ਹੈ
ਮੈਂ ਉਸ ਉਮਰ ਨੂੰ ਸਲਾਮ ਕਰਦਾ ਹਾਂ
ਜਦੋਂ ਕਿ ਆਦਮੀ ਸਿਰਫ਼ ਜਿਉਣਾ ਚਾਹੁੰਦਾ ਹੈ
ਤੇ ਇਸੇ ਜੀਣ ਲਈ
ਮੌਤ ਤੱਕ ਨੂੰ ਕਬੂਲ ਕਰਦਾ ਹੈ

ਕਿ ਮੇਰੇ ਅੱਥਰੂਆਂ ਨੂੰ ਡੁੱਲ੍ਹ ਜਾਣੇ
ਹਰ ਸਮਾਂ
ਆਪਣਾ ਕਰਾਰ ਕਰਨਾ

ਮੁਹੱਬਤ ਕੰਮ ਦੀ ਚੀਜ਼ ਹੈ
ਪਰ ਇਸ ਕੰਮ ਨੂੰ ਕਰਨ ਦੇ
ਕਿਸੇ ਨੂੰ ਵੀ ਪੈਸੇ ਨਹੀਂ ਮਿਲਦੇ
ਫਿਰ ਵੀ ਇਹ ਕੰਮ ਹਰ ਕੋਈ ਕਰਦਾ ਹੈ
ਕਿਉਂਕਿ ਸਭ ਕੁਝ
ਸਿਰਫ ਵਸਤਾਂ ਜਾਂ ਜਿਸਮਾਨੀ ਲੋੜਾਂ ਨਹੀਂ ਹੁੰਦੀਆਂ
ਸਾਡੇ ਧੁਰ ਅੰਦਰ ਵੀ
ਏਨੀਆਂ ਹੀ ਲੋੜਾਂ ਦੀ ਲੱਭਣਾ ਹੈ
ਉੱਥੇ ਵੀ ਬਹੁਤ ਕੁਝ ਖਾਲੀ ਖਾਲੀ ਹੈ
ਪਰ ਉਹਨਾਂ ਸਭ ਦੀ ਪੂਰਤੀ ਲਈ
ਸਿਰਫ ਇੱਕ ਚੀਜ਼ ਚਾਹੀਦੀ ਹੈ
ਉਹ ਹੈ ਮੁਹੱਬਤ
ਸਭ ਇਸੇ ਨਾਲ ਹੀ ਸਰ ਜਾਂਦਾ ਹੈ
ਸਭ ਇਸੇ ਨਾਲ ਹੀ ਭਰ ਜਾਂਦਾ ਹੈ

ਪਰ ਮੁਹੱਬਤ ਮੂਰਖਾਂ ਦੇ ਵੱਸ ਦਾ ਕੰਮ ਨਹੀਂ ਹੈ
ਵੈਸੇ ਤਾਂ ਇਹ ਕੰਮ ਹੀ ਨਹੀਂ ਹੈ
ਇਸ ਨੂੰ ਸੰਤ ਪੁਰਸ਼ ਸਮਝ ਸਕਦੇ ਹਨ
ਇਸ ਨੂੰ ਬੁੱਧ ਪੁਰਸ਼ ਹੀ ਜਾਣ ਸਕਦੇ ਹਨ
ਇਹ ਕਿਸੇ ਦੇ ਮੁੱਖ ਦਾ ਹਾਸਾ ਖੋਹਣਾ ਨਹੀਂ ਹੈ
ਇਹ ਤਾਂ ਕਿਸੇ ਦੀ ਇੱਕ ਮੁਸਕਾਨ ਲਈ
ਕੀਚਰ-ਕੀਚਰ ਹੋ ਜਾਣਾ ਹੈ

ਮੈਂ ਤਾਂ ਬੱਸ ਮੁਹੱਬਤ ਕਰਨੀ ਪਸੰਦ ਕਰਦਾ ਹਾਂ
ਉੱਥੇ ਸਾਰੀ ਬਹਿਸ ਮੁੱਕ ਜਾਂਦੀ ਹੈ
ਉੱਥੇ ਸਭ ਸਹਿਜੇ ਹੀ
ਆਪ ਮੁਹਾਰੇ ਸਵੀਕਾਰ ਹੋ ਜਾਂਦਾ ਹੈ

ਤੂੰ ਰੱਬ ਵਿੱਚ ਬੇਸ਼ੱਕ ਵਿਸ਼ਵਾਸ ਨਾ ਕਰੀਂ

ਤੂੰ ਆਪਣੇ ਆਪ 'ਤੇ ਵੀ ਬਿਲਕੁਲ ਵਿਸ਼ਵਾਸ ਨਾ ਕਰੀਂ
ਤੂੰ ਮੇਰੇ 'ਤੇ ਵੀ
ਤੇਰਾ ਵੀ ਵਿਸ਼ਵਾਸ ਨਾ ਕਰੀਂ
ਪਰ ਜੇ ਤੂੰ ਮੰਨਦੀ ਹੈਂ
ਸੂਰਜ ਚੜ੍ਹਦਾ ਹੈ
ਧਰਤੀ ਘੁੰਮਦੀ ਹੈ
ਅਕਾਸ਼ ਗੰਗਾ ਤੁਰਦੀ ਹੈ
ਤਾਰੇ ਟੁੱਟਦੇ ਹਨ
ਰਾਤਾਂ ਚਾਨਣੀਆਂ ਹੁੰਦੀਆਂ ਹਨ
ਪੱਤੇ ਝੜਦੇ ਹਨ
ਫੁੱਲ ਟੁੱਟ ਜਾਂਦੇ ਹਨ ਚੁੱਪ-ਚਾਪ
ਫਿਰ ਤੂੰ ਏਨਾ ਕੁ ਜ਼ਰੂਰ ਕਰੀਂ
ਤੂੰ ਕੁਦਰਤ ਵਿੱਚ ਵਿਸ਼ਵਾਸ ਕਰੀਂ
ਤੇ ਮੈਂ ਵੀ ਇਸ ਵਿਸ਼ਾਲ ਅਤੇ ਸ੍ਰੇਸ਼ਟ ਕੁਦਰਤ ਦਾ
ਛੋਟਾ ਜਿਹਾ ਹਿੱਸਾ ਹਾਂ
ਤੇ ਇਸ ਤਰ੍ਹਾਂ ਬਸ
ਆਪਣਾ ਕੁਝ ਨਾ ਕੁਝ ਸਬੰਧ ਬਣਦਾ ਹੈ

ਦੁਨੀਆਂ ਵਿੱਚ ਅਣਗਿਣਤ ਨਾਮ ਹਨ
ਕਿੰਨੀਆਂ ਹੀ ਭਾਸ਼ਾਵਾਂ
ਕਿੰਨੇ ਸ਼ਬਦ, ਅਣਗਿਣਤ ਅੱਖਰ
ਤੇ ਕੀ ਚੀਜ਼ ਹੈ ਮੁਹੱਬਤ
ਕਿੰਨਾ ਕੁਝ ਸ਼ਬਦਾਂ ਦਾ ਬਣਦਾ ਹੈ
ਕਿੰਨਾ ਕੁਝ ਅੱਖਰਾਂ ਨਾਲ
ਜਿਨ੍ਹਾਂ ਦੋ ਅੱਖਰਾਂ ਦੇ ਨਾਲ
ਤੇਰਾ ਨਿੱਕਾ ਜਿਹਾ ਨਾਂ ਬਣਦਾ ਹੈ
ਬਸ ਓਹੀ ਸੁਣਦਿਆਂ
ਪੂਰੀ ਦੇਹ ਕੰਬ ਜਾਂਦੀ ਹੈ
ਰੂਹ ਝੰਜੋੜੀ ਜਾਂਦੀ ਹੈ
ਬਾਕੀ ਸਭ ਅਣ-ਸੁਣਿਆਂ ਰਹਿ ਜਾਂਦਾ ਹੈ
ਜੋ ਲੋਕ ਮੇਰੇ ਆਸੇ-ਪਾਸੇ ਬੋਲਦੇ ਰਹਿੰਦੇ ਹਨ

ਉਂਝ ਤਾਂ ਅੱਖਰਾਂ ਤੇ ਸ਼ਬਦਾਂ ਦਾ

ਬਹੁਤ ਕੁਝ ਬਣਦਾ ਹੈ

ਲੋਕ ਆਪਣੇ ਅਜਿਹੇ ਸੁਪਨੇ
ਆਪਣੇ ਅਜਿਹੇ ਜਜ਼ਬਾਤ
ਇਸ ਤਰ੍ਹਾਂ ਦੀਆਂ ਇੱਛਾਵਾਂ
ਤਲੀ 'ਤੇ ਧਰ ਕੇ ਤੁਰਦੇ ਹਨ
ਇਹ ਸਭ ਬਰਦਾਸ਼ਤ ਕਰਨਾ ਔਖਾ ਹੈ
ਇਕੱਲਾ ਬੈਠ ਕੇ ਕੋਈ
ਕਿਸੇ ਦਾ ਨਾਮ ਵਾਰ ਵਾਰ ਦੁਹਰਾਉਂਦਾ ਹੈ
ਆਪਣੇ ਹੀ ਬੋਲੇ ਸ਼ਬਦ
ਵਾਰ-ਵਾਰ ਸੁਣਨਾ
ਇੱਕੋ ਹੀ ਨਾਮ ਰਟਦੇ ਰਹਿਣਾ
ਇਹ ਧਿਆਨ ਦਾ ਉੱਤਮ ਰੂਪ ਹੈ
ਇਹੀ ਸ਼੍ਰੇਸ਼ਟ ਵਿਧੀ ਹੈ
ਪਰ ਹਰ ਕੋਈ ਏਨਾ ਖ਼ੁਸ਼ਕਿਸਮਤ ਕਿੱਥੇ ਹੁੰਦਾ ਹੈ
ਕਿ ਦੁਨੀਆਂ ਤੋਂ ਚੋਰੀ ਚੋਰੀ
ਕੋਈ ਇਕੱਲਾ ਬੈਠ ਕੇ
ਤੁਹਾਡਾ ਨਾਮ ਲਿਖਦਾ ਰਹੇ
ਮਿਟਾਉਂਦਾ ਰਹੇ

ਪਰ ਇਹੀ ਤਾਂ ਚੀਜ਼ ਹੈ
ਜੋ ਆਪਣੀ ਹੁੰਦਿਆਂ ਵੀ
ਆਪਣੀ ਸਮਝ ਤੋਂ ਬਾਹਰ ਹੁੰਦੀ ਹੈ
ਇਸ ਨੂੰ ਕਹਿਣਾ ਕਿੰਨਾ ਔਖਾ ਹੈ
ਲੋਕਾਂ ਨੂੰ ਕਤਲੋ-ਗਾਰਦ ਤੱਕ ਲੈ ਜਾਂਦੀ ਹੈ
ਉਹਨਾਂ ਦੀ ਮੁਹੱਬਤ ਦੀ ਲਲਕ
ਪਰ ਮੈਨੂੰ ਵੇਖ, ਅੱਧੀ ਉਮਰ
ਬਸ ਚੁੱਪ-ਚਾਪ ਲੰਘੀ ਹੈ
ਇਸ ਦੁਨੀਆਂ 'ਤੇ ਕਿੰਨਾ ਝੂਠ ਹੈ
ਕਿੰਨੇ ਸੱਚ ਹਨ
ਕਿੰਨੀਆਂ ਨਫ਼ਰਤਾਂ ਹਨ
ਨਫ਼ਰਤ ਦਾ ਕੀ ਹੈ
ਲੋਕ ਇੱਕ ਦੂਜੇ ਦੇ ਮੂੰਹ 'ਤੇ ਥੁੱਕ ਦਿੰਦੇ ਹਨ

ਕਿੰਨਾ ਆਸਾਨ ਹੈ
ਆਪਣੀ ਨਫ਼ਰਤ ਕਿਸੇ 'ਤੇ ਉਲਟ ਦੇਣੀ
ਮਨੁੱਖਤਾ ਦੇ ਇਤਿਹਾਸ ਵਿੱਚ
ਕਿੰਨਾ ਜ਼ੁਰਮ ਪਿਆ ਹੈ
ਕਿੰਨੀਆਂ ਕੌਮਾਂ ਨਫ਼ਰਤ ਵਿੱਚ ਜਿਉਂਦੀਆਂ ਹਨ
ਵੱਡੇ-ਵੱਡੇ ਇਕੱਠ ਨਫ਼ਰਤ ਵਿੱਚ ਭਰ ਜਾਂਦੇ ਹਨ
ਕਿੰਨੇ ਯੁੱਧ, ਕਿੰਨੇ ਦੰਗੇ, ਰਕਤਪਾਤ
ਬਹੁਤ ਸ਼ਰਮਨਾਕ ਇਤਿਹਾਸ ਹੈ ਨਫ਼ਰਤ ਦਾ
ਬਹੁਤ ਸੌਖੀ ਹੈ ਨਫ਼ਰਤ ਬੋਲ ਦੇਣੀ
ਪਰ ਕਿਸੇ ਨੂੰ ਕਹਿਣਾ
ਮੈਂ ਤੈਨੂੰ ਮੁਹੱਬਤ ਕਰਦਾ ਹਾਂ
ਕਿਸੇ ਯੁੱਧ ਨੂੰ ਜਿੱਤਣ ਵਾਂਗ ਹੈ
ਜਿੱਥੇ ਹਜ਼ਾਰਾਂ ਵਿਚਾਰਾਂ ਨਾਲ
ਕੋਈ ਇਕੱਲਾ ਲੜਦਾ ਹੈ

ਉਮਰ ਦੇ ਕਿੰਨੇ ਹੀ ਸਾਲ ਲੰਘਦਿਆਂ
ਜ਼ਿੰਦਗੀ ਦੇ ਇਸ ਪੜਾਅ 'ਤੇ
ਮੈਂ ਮਹਿਸੂਸ ਕੀਤਾ
ਤੈਨੂੰ ਮੇਰੇ ਬਾਰੇ ਕੁਝ ਵੀ ਨਹੀਂ ਪਤਾ
ਤੇ ਮੈਂ ਤੇਰੇ ਬਾਰੇ ਕੀ ਕੁਝ ਜਾਣਦਾ ਹਾਂ
ਬਹੁਤ ਵਾਰ ਇਹੋ ਲਗਦਾ ਹੈ
ਤੈਨੂੰ ਕੁਝ ਵੀ ਨਹੀਂ ਪਤਾ
ਦੂਰ ਕਿਸੇ ਜੰਗਲ ਵਿੱਚ
ਹਜ਼ਾਰਾਂ ਪੱਤੇ ਦਰੱਖਤਾਂ ਦੇ ਝੜਦੇ ਹਨ
ਕਿੰਨੇ ਹੀ ਫੁੱਲ ਟੁੱਟਦੇ ਹਨ
ਸਾਨੂੰ ਘਰਾਂ ਅੰਦਰ ਸੁੱਤਿਆਂ-ਜਾਗਦਿਆਂ
ਇਸ ਸਭ ਦੀ ਕੋਈ ਖ਼ਬਰ ਨਹੀਂ ਹੁੰਦੀ
ਇਸੇ ਤਰ੍ਹਾਂ ਮੈਂ ਟੁੱਟਦਾ ਰਿਹਾ ਹਾਂ, ਤੈਥੋਂ ਦੂਰ
ਇਸੇ ਤਰ੍ਹਾਂ ਤੈਨੂੰ ਇਸ ਦੀ ਕੋਈ ਵੀ
ਮੈਨੂੰ ਬਹੁਤ ਕੁਝ ਪਤਾ ਹੈ
ਪਰ ਤੈਨੂੰ ਕੁਝ ਵੀ ਨਹੀਂ ਪਤਾ
ਕਿਉਂਕਿ ਤੂੰ ਮੁਹੱਬਤ ਨਹੀਂ ਕੀਤੀ

ਸਾਨੂੰ ਕਿੰਨੇ ਲੋਕ ਮਿਲਦੇ ਹਨ
ਕਈ ਚੁੱਪ-ਚਾਪ ਕੋਲੋਂ ਲੰਘ ਜਾਂਦੇ ਹਨ
ਕਈ ਬਿਲਕੁਲ
ਸਾਡੇ ਵਿੱਚੋਂ ਦੀ ਹੋ ਕੇ ਲੰਘਦੇ ਹਨ
ਕਈ ਸਾਨੂੰ ਫੜ੍ਹ ਕੇ ਹੀ ਬੈਠ ਜਾਂਦੇ ਹਨ
ਕਈ ਸਾਡੇ ਅੰਦਰ ਡੁੱਬ ਜਾਂਦੇ ਹਨ
ਤੇ ਕਈ ਅਜਿਹੇ ਵੀ ਹੁੰਦੇ ਨੇ
ਜਿਨ੍ਹਾਂ ਦੇ ਅੰਦਰ ਅਸੀਂ ਡੁੱਬਣਾ ਚਾਹੁੰਦੇ ਹਾਂ
ਕਈਆਂ ਦੇ ਅੰਦਰ ਤਾਂ
ਅਸੀਂ ਸਦਾ ਲਈ ਡੁੱਬ ਹੀ ਜਾਂਦੇ ਹਾਂ

ਪਰ ਕਈ ਹੁੰਦੇ ਹਨ
ਜੋ ਕੋਲ ਹੁੰਦਿਆਂ ਵੀ ਕੋਲ ਨਹੀਂ ਹੁੰਦੇ
ਪਰ ਕਈ ਹੁੰਦੇ ਹਨ
ਜੋ ਕੋਲ ਨਾ ਹੁੰਦਿਆਂ ਵੀ
ਸਾਡੇ ਨਾਲ ਸੌਂਦੇ ਹਨ
ਨਾਲ ਜਾਗਦੇ ਹਨ
ਨਾਲ ਜਿਉਂਦੇ ਹਨ
ਸਾਡੇ ਲਹੂ ਵਿੱਚ ਤੁਰਨ ਲਗਦੇ ਹਨ
ਜਿਨ੍ਹਾਂ ਦੀ ਮਹਿਕ
ਸਾਨੂੰ ਸਾਡੇ ਮੁੜਕੇ 'ਚੋਂ ਆਉਣ ਲਗਦੀ ਹੈ
ਜਿਨ੍ਹਾਂ ਦੀ ਪੈੜ-ਚਾਲ
ਸਾਨੂੰ ਸਾਡੇ ਪੈਰਾਂ ਤੋਂ ਸੁਣਨ ਲਗਦੀ ਹੈ
ਜਿਨ੍ਹਾਂ ਦੇ ਸੁਪਨੇ
ਸਾਡੀ ਨੀਂਦ ਦੀ ਗੋਦ ਵਿੱਚ
ਚੁੱਪ-ਚਾਪ ਆ ਕੇ ਸਿਰ ਧਰ ਕੇ ਬੈਠ ਜਾਂਦੇ ਹਨ
ਤੇ ਫਿਰ ਚੁੱਪ
ਕਿਸੇ ਉਤਸਵ ਵਿੱਚ ਬਦਲਣ ਲਗਦੀ ਹੈ

ਬਹੁਤ ਲੋਕ ਤੈਨੂੰ ਇੱਥੇ ਮਿਲਣਗੇ
ਜਿਹੜੇ ਖੋਹ ਲੈਣਗੇ
ਤੈਨੂੰ ਹੀ ਤੈਥੋਂ ਸਾਰੀ ਦੀ ਸਾਰੀ

ਪਰ ਇਹ ਹਮੇਸ਼ਾ ਯਾਦ ਰੱਖੀਂ
ਮੈਂ ਜਿਸ ਦਿਨ ਵੀ ਤੈਨੂੰ ਮਿਲਾਂਗਾ
ਆਪਣੀ ਸਾਰੀ ਦੀ ਸਾਰੀ ਅਪਣੱਤ
ਤੇਰੇ ਪੈਰਾਂ 'ਤੇ ਧਰ ਦਿਆਂਗਾ

ਇੱਥੇ ਬਹੁਤ ਲੋਕ ਹਨ
ਜਿਨ੍ਹਾਂ ਨੂੰ ਅੱਧੀ ਰਾਤ ਨੂੰ ਪਿਆਸ ਲਗਦੀ ਹੈ
ਕਈ ਤਾਂ ਆਪਣੇ ਆਪ ਲਈ
ਪਾਣੀ ਪੀਣ ਵੀ ਨਹੀਂ ਉੱਠਦੇ

ਇੱਥੇ ਕੁਝ ਲੋਕ ਹਨ
ਜੋ ਅੱਧੀ ਰਾਤੀਂ ਉੱਠਦੇ ਹਨ
ਤੇ ਆਪਣੇ ਲਈ ਪਾਣੀ ਪੀਣ ਤੋਂ ਪਹਿਲਾਂ
ਕਿਸੇ ਬਾਰੇ ਕਵਿਤਾ ਲਿਖਣ ਲਗਦੇ ਹਨ

ਹਰ ਵਾਰ ਸ਼ਬਦ ਕਵਿਤਾ ਨਹੀਂ ਹੁੰਦੇ
ਕਦੇ ਹੀ ਕੁਦਰਤ ਸ਼ਬਦਾਂ ਵਿੱਚ
ਪ੍ਰਗਟ ਹੁੰਦੀ ਹੈ
ਪਰ ਜ਼ਰੂਰੀ ਨਹੀਂ ਪੜ੍ਹੀ ਜਾਵੇ
ਕਦੇ ਹੀ ਅਨਹਦ ਨਾਦ
ਬੋਲਾਂ ਵਿੱਚ ਬਦਲਦਾ ਹੈ
ਪਰ ਜ਼ਰੂਰੀ ਨਹੀਂ ਸੁਣਿਆ ਜਾਵੇ

ਇਹ ਕੁਝ ਕੁ ਸ਼ਬਦ
ਨਹੀਂ ਬਿਆਨ ਸਕਦੇ
ਮੇਰੇ ਹਿੱਸੇ ਦਾ ਸੱਚ
ਇਹ ਨਹੀਂ ਕਹਿ ਸਕਦੇ
ਸਾਡੀ ਮੁਹੱਬਤ ਦੀ ਕਥਾ
ਤੂੰ ਆਪ ਹੀ ਦੱਸ
ਮੁੱਠੀ ਭਰ ਤਾਰੇ, ਸੂਰਜ ਦੇ ਚਾਨਣ ਦੀ
ਕੀ ਗਵਾਹੀ ਦੇਣਗੇ ?

ਇੱਥੇ ਸੱਚ ਵਰਗੇ ਝੂਠ ਹਨ

ਝੂਠ ਵਰਗੇ ਸੱਚ ਹਨ
ਕੁਝ ਤੇਰੇ ਹਿੱਸੇ ਦਾ ਸੱਚ ਹੈ
ਕੁਝ ਮੇਰੇ ਹਿੱਸੇ ਦਾ ਸੱਚ ਹੈ
ਪਰ ਮੇਰਾ ਤਾਂ ਸਾਰਾ ਸੱਚ ਤੂੰ ਹੀ ਹੈਂ
ਮੈਂ ਨਹੀਂ ਯਾਦ ਰੱਖਦਾ
ਤੇਰੇ ਨਾਲ ਹੋਈ ਕੋਈ ਵੀ ਗੱਲਬਾਤ
ਮੈਂ ਸਭ ਭੁੱਲ ਜਾਂਦਾ ਹਾਂ
ਮੈਂ ਸਿਰਫ਼ ਤੈਨੂੰ ਯਾਦ ਰੱਖਦਾ ਹਾਂ
ਤੂੰ ਵੀ ਐਵੇਂ ਲੋਕਾਂ ਵਾਂਗ
ਮੇਰੇ ਸ਼ਬਦ ਨਾ ਨਿਤਾਰਨ ਲੱਗ ਪਵੀਂ
ਲੋਕ ਤਾਂ ਮੁਹੱਬਤ ਵਿੱਚੋਂ ਵੀ
ਸੱਚ-ਝੂਠ ਨਿਤਾਰਨ ਲਗਦੇ ਹਨ

ਝੂਠ ਤੇ ਸੱਚ ਦੀ ਗੱਲ ਨਾ ਕਰ
ਮੈਂ ਤਾਂ ਬੱਸ ਤੇਰੇ ਮੂੰਹੋ ਕੁਝ ਨਾ ਕੁਝ
ਸੁਣਨਾ ਚਾਹੁੰਦਾ ਹਾਂ
ਬਸ ਤੇਰੇ ਦੋ ਬੋਲ
ਜਦੋਂ ਵੀ ਆਪਾਂ ਮਿਲੇ
ਸੱਚ ਹੋਣ ਜਾਂ ਝੂਠ ਹੋਣ
ਮੈਂ ਇਸ ਦਾ ਫ਼ਿਕਰ ਨਹੀਂ ਕਰਾਂਗਾ
ਕਦੇ ਵੀ ਮੇਰੇ ਵੱਲ ਆਉਣਾ
ਤੂੰ ਬੋਲ ਦੇਵੀਂ ਕੋਈ ਵੀ ਛੋਟਾ ਜਿਹਾ ਝੂਠ
ਐਵੇਂ ਮਾਮੂਲੀ ਜਿਹਾ
ਤੇ ਮੈਂ ਉਸ ਨੂੰ ਦੁਨੀਆਂ ਦਾ
ਸਭ ਤੋਂ ਵੱਡਾ ਸੱਚ ਸਵੀਕਾਰ ਕਰਾਂਗਾ

ਤੂੰ ਹਾਲੇ ਹੋਰ ਅੱਗੇ ਚੱਲ
ਹੋਰ ਗੂੜ੍ਹਾ ਹੋਣ ਦੇ ਉਮਰ ਦਾ ਹਨੇਰ
ਇੱਕ ਦਿਨ ਗੁੰਮ ਜਾਵੇਗਾ ਮੋਹ ਦਾ ਹਰ ਪਰਛਾਵਾਂ
ਰਿਸ਼ਤਿਆਂ ਦੇ ਅੰਧਕਾਰ ਵਿੱਚ
ਉੱਥੇ ਤੂੰ ਬਿਲਕੁਲ ਇਕੱਲੀ ਹੋਵੇਂਗੀ
ਫਿਰ ਤੈਨੂੰ ਯਾਦ ਆਵੇਗੀ, ਬਹੁਤ ਪਿੱਛੇ ਰਹਿ ਗਈ
ਜੁਗਨੂੰਆਂ ਨਾਲ ਭਰੀ ਧਰਤੀ

ਜਿੱਥੇ ਮੈਂ ਖੜਾ ਸਾਂ
ਮੈਂ ਅੱਜ ਵੀ ਉਥੇ ਹੀ ਖੜਾ ਹਾਂ
ਪਰ ਮੈਂ ਹੁਣ ਏਧਰ ਨਹੀਂ ਆਵਾਂਗਾ
ਤੇਰਾ ਜਦੋਂ ਵੀ ਜੀ ਕੀਤਾ ਮੁੜ ਆਵੀਂ
ਕਿਉਂਕਿ ਮੁਹੱਬਤ ਦੀ ਖ਼ੂਬਸੂਰਤੀ
ਕਦੇ ਨਹੀਂ ਮਰਦੀ
ਸੂਰਜ ਡੁੱਬਦਾ ਹੋਇਆ ਵੀ
ਓਨਾ ਹੀ ਰੌਸ਼ਨ ਹੁੰਦਾ ਹੈ
ਜਿੰਨਾ ਚੜ੍ਹਨ ਵੇਲੇ

ਤੂੰ ਕੁਝ ਵੀ ਕਹਿ ਸਕਦੀ ਹੈਂ
ਤੇ ਮੈਂ ਕੁਝ ਵੀ ਸੁਣ ਸਕਦਾ ਹਾਂ
ਮੇਰੀ ਤਾਂ ਜ਼ੁਬਾਨ ਹੀ ਨਹੀਂ ਖੁੱਲ੍ਹਦੀ
ਪਰ ਤੈਨੂੰ ਕੋਈ ਵੀ ਔਖ ਨਹੀਂ ਹੋਵੇਗੀ
ਕਿਉਂਕਿ ਤੂੰ ਮੁਹੱਬਤ ਨਹੀਂ ਕੀਤੀ

ਮੈਂ ਹਜ਼ਾਰਾਂ ਵਾਰ ਤੇਰੇ ਕੋਲ ਆਇਆ
ਹਰ ਵਰ ਨਿਰਾਸ਼ ਹੋ ਕੇ ਪਰਤਦਾ ਰਿਹਾ
ਆਸ, ਨਿਰਾਸ਼ਾ ਵਿੱਚ ਬਦਲਦੀ ਰਹੀ
ਨਿਰਾਸ਼ਾ ਸੰਨਿਆਸ ਵਿੱਚ ਬਦਲਦੀ ਰਹੀ
ਤੇ ਇਸੇ ਤਰ੍ਹਾਂ ਇੱਕ ਆਦਮੀ
ਸ਼ਾਇਰ ਤੋਂ ਫ਼ਕੀਰ ਬਣਦਾ ਰਿਹਾ

ਇੱਕ ਮੁਹੱਬਤ ਹੀ ਦਿਵਾ ਸਕਦੀ ਹੈ
ਕਿਸੇ ਨੂੰ ਵੀ ਰੱਬ ਦਾ ਰੁਤਬਾ
ਵਰਨਾ ਹਰ ਸ਼ਖ਼ਸ ਮਿੱਟੀ ਹੈ
ਤੇ ਮਿੱਟੀ ਹਰ ਮੋੜ 'ਤੇ ਰੁਲਦੀ ਹੈ
ਮਿੱਟੀ ਹਰ ਚੌਰਾਹੇ 'ਤੇ ਉੱਡਦੀ ਹੈ

ਤੇ ਤੂੰ, ਮੇਰੇ ਕੋਲ
ਖ਼ੁਸ਼ ਰਹਿਣ, ਉਦਾਸ ਰਹਿਣ ਦੀ
ਕੋਈ ਗੱਲ ਨਾ ਕਰ
ਤੈਨੂੰ ਧਰਵਾਸ ਦੇਣ ਲਈ

ਤੇਰੀ ਇੱਕ ਛੋਟੀ ਜਿਹੀ ਖੁਸ਼ੀ ਦੇ ਲਈ
ਮੈਂ ਮਰਦਾ ਹੋਇਆ ਵੀ ਮੁਸਕਰਾ ਸਕਦਾ ਹਾਂ

ਇੱਕ ਸੁਪਨੇ ਦਾ ਬੀਜ ਮਾਤਰ
ਇੱਕ ਛੋਟੀ ਜਿਹੀ ਇੱਛਾ
ਕਿੰਨਾ ਵੱਡਾ ਰਿਸ਼ਤਾ ਉਸਰਦਾ ਰਿਹਾ ਮੇਰੇ ਅੰਦਰ
ਬਣ ਗਿਆ ਪੂਰੀ ਦੀ ਪੂਰੀ ਦੁਨੀਆਂ
ਤੇ ਇੱਕ ਦਿਨ ਮੈਂ ਤੈਨੂੰ ਆਖਿਆ
ਵੇਖ ਇਹ ਸਭ ਕਿੰਨਾ ਸੋਹਣਾ ਹੈ
ਮੇਰੇ ਅੰਦਰ ਦਾ ਸੰਸਾਰ ਜੋ ਤੇਰੇ ਲਈ ਹੈ
ਤੂੰ ਏਨਾ ਹੀ ਕਿਹਾ
"ਇਹ ਸਭ ਕੁਝ ਬਹੁਤ ਸੋਹਣਾ ਹੈ
ਪਰ ਇਹ ਮੇਰਾ ਨਹੀਂ ਹੈ"
ਇੱਕੋ ਵੇਲੇ ਟੁੱਟ ਗਏ ਕਿੰਨੇ ਹੀ ਤਾਰੇ
ਇੱਕੋ ਵੇਲੇ ਡੁੱਬ ਗਏ ਕਿੰਨੇ ਹੀ ਸੂਰਜ
ਮੈਂ ਚੁੱਪ-ਚਾਪ ਸਾਂ
ਮੌਨ ਹੋਣ ਲਗਦਾ ਹਾਂ
ਸਮਾਧੀ ਵਿੱਚ ਲੀਨ ਹੁੰਦਾ ਹਾਂ

ਤੂੰ ਆਪਣੇ ਹਿੱਸੇ ਦੀ ਚੁੱਪ ਨਹੀਂ ਤੋੜੀ
ਮੈਂ ਆਪਣੇ ਹਿੱਸੇ ਦਾ ਮੌਨ ਨਹੀਂ ਗਵਾਇਆ
ਤੇ ਇਸੇ ਤਰ੍ਹਾਂ
ਹਾਂ ਇਸੇ ਤਰ੍ਹਾਂ ਮੁਹੱਬਤ ਮਰਦੀ ਰਹੀ

ਤੇ ਹੁਣ ਮੈਂ ਏਧਰ ਕਦੇ ਨਹੀਂ ਆਵਾਂਗਾ
ਕਦੇ ਵੀ ਨਹੀਂ

ਜੇ ਤੈਨੂੰ ਨਹੀਂ ਪਸੰਦ ਮੇਰਾ ਨਾਮ
ਚੱਲ ਆ ਰਲ ਮਿਲ ਕੇ
ਮੇਰਾ ਨਾਮ ਮਿਟਾਉਂਦੇ ਹਾਂ
ਇਹ ਸਭ ਖਤਮ ਕਰਦੇ ਹਾਂ
ਜੋ ਵੀ ਸਾਡੇ ਵਿਚਕਾਰ ਤੈਨੂੰ ਚੰਗਾ ਨਹੀਂ ਲਗਦਾ
ਮੈਂ ਸਵੀਕਾਰ ਕਰਦਾ ਹਾਂ

ਮੇਰਾ ਹੁਣ ਕੋਈ ਨਾਮ ਨਹੀਂ ਹੈ
"ਚਲੋ ਅਸੀਂ ਓਨੇ ਕੁ ਖਤਮ ਹੁੰਦੇ ਹਾਂ
ਜਿੰਨੇ ਕੁ  ਤੁਹਾਡੇ ਖ਼ਾਬ ਖ਼ਿਆਲ ਦਾ ਹਿੱਸਾ ਹਾਂ"
ਤੇਰਾ 'ਉਹ' ਜਿਸਦਾ ਹੁਣ

ਕੋਈ ਨਾਮ ਤੱਕ ਵੀ ਨਹੀਂ ਰਿਹਾ

..........

ਕੁਦਰਤ ਤੇਰਾ ਹਮੇਸ਼ਾ ਖ਼ਿਆਲ ਰੱਖੇ।
ਵਿਦਾ ਲੈਂਦੇ ਹਾਂ।

....7

# ਛਾਂ ਤੋਂ ਪਰੇ

ਮਾਇਰਾ ਦਾ ਮੈਸੇਜ ਆਇਆ ਕਿ ਮੈਂ ਉਸ ਦੇ ਸਕੂਲ ਵਿੱਚ ਉਸ ਨੂੰ ਮਿਲਾਂ, ਜਿੱਥੇ ਉਹ 20 ਅਨਾਥ ਬੱਚਿਆਂ ਨੂੰ ਪੜਾਉਂਦੀ ਹੈ। ਮੇਰੇ ਪੁੱਛਣ 'ਤੇ ਉਸ ਨੇ ਦੱਸਿਆ ਕਿ ਇਹਨਾਂ ਬੱਚਿਆਂ ਤੋਂ ਇਲਾਵਾ ਉਸ ਦੇ ਸਕੂਲ ਵਿੱਚ ਇੱਕ ਬੁੱਢਾ ਚੌਕੀਦਾਰ ਉਸ ਦੀ ਪਤਨੀ, ਦੋ ਮੰਦ-ਬੁੱਧੀ ਬੱਚੇ ਅਤੇ ਇੱਕ ਹੋਰ ਆਦਮੀ ਹੈ, ਜੋ ਆਪਣਾ ਮਾਨਸਿਕ ਸੰਤੁਲਨ ਗਵਾ ਚੁੱਕਿਆ ਹੈ। ਉਹ ਬੱਚਿਆ ਨੂੰ ਪੜਾਉਣ ਦੇ ਨਾਲ-ਨਾਲ ਇਨ੍ਹਾਂ ਸਭ ਦੀ ਦੇਖਭਾਲ ਵੀ ਕਰਦੀ ਹੈ।

ਉਹ ਚਾਹੁੰਦੀ ਸੀ ਕਿ ਮੈਂ ਉਸ ਦੇ ਸਕੂਲ ਵਿੱਚ ਜਾ ਕੇ ਪੇਂਟਿੰਗ ਬਾਰੇ ਬੱਚਿਆਂ ਨੂੰ ਜਾਣੂ ਕਰਵਾਵਾਂ। ਇਹ ਉਹਨਾਂ ਨੂੰ ਚੰਗਾ ਲੱਗੇਗਾ ਅਤੇ ਉਹਨਾਂ ਬੱਚਿਆਂ ਦੀਆਂ ਕੁਝ ਪੇਂਟਿੰਗ ਬਣਾਵਾਂ ਜਿਨ੍ਹਾਂ ਦਾ ਆਪਣਾ ਕੋਈ ਨਹੀਂ ਸੀ। ਜਿਨ੍ਹਾਂ ਦਾ ਸਭ ਕੁਝ ਹੀ ਮਾਇਰਾ ਸੀ ਅਤੇ ਉਹ ਚਾਹੁੰਦੀ ਸੀ ਕਿ ਇਨ੍ਹਾਂ ਪੇਂਟਿੰਗਜ਼ ਨੂੰ ਸ਼ਹਿਰ ਵਿੱਚ ਲਗਾਈ ਜਾਣ ਵਾਲੀ ਐਗਜੀਬਿਸ਼ਨ ਵਿੱਚ ਰੱਖਿਆ ਜਾਵੇ ਅਤੇ ਉਸ ਤੋਂ ਹੋਣ ਵਾਲੀ ਕਮਾਈ ਸਕੂਲ ਨੂੰ ਬੱਚਿਆਂ ਦੀ ਭਲਾਈ ਲਈ ਦਾਨ ਦਿੱਤੀ ਜਾਵੇ। ਸੁਭਾਵਕ ਸੀ, ਇਸ ਐਗਜ਼ੀਬਿਸ਼ਨ ਦੇ ਨਾਲ ਹੋਰ ਲੋਕਾਂ ਦਾ ਧਿਆਨ ਵੀ ਉਸ ਅਨਾਥ ਆਸ਼ਰਮ ਵੱਲ ਖਿੱਚਿਆ ਜਾਵੇਗਾ ਅਤੇ ਇਸ ਨਾਲ ਅਨਾਥ ਆਸ਼ਰਮ ਨੂੰ ਹੋਣ ਵਾਲੀ ਕਮਾਈ ਵਿੱਚ ਵਾਧਾ ਹੋਵੇਗਾ। ਜਿਸ ਨਾਲ ਇਨ੍ਹਾਂ ਬੱਚਿਆਂ ਦੀ ਪਰਵਰਿਸ਼ ਅਸਾਨੀ ਨਾਲ ਤੇ ਚੰਗੀ ਤਰ੍ਹਾਂ ਹੋ ਸਕੇਗੀ ।

ਮੇਰੇ ਲਈ ਇਹ ਇੱਕ ਚੰਗਾ ਮੌਕਾ ਸੀ। ਇਸ ਨਾਲ ਮੈਂ ਇੱਕ ਚੰਗੇ ਕੰਮ ਦਾ ਹਿੱਸਾ ਵੀ ਬਣਨ ਜਾ ਰਿਹਾ ਸੀ ਅਤੇ ਮੇਰੀ ਬਹੁਤ ਦੇਰ ਦੀ ਇੱਛਾ ਵੀ ਮਾਇਰਾ ਨੂੰ ਮਿਲ ਕੇ ਪੂਰੀ ਹੋਣ ਵਾਲੀ ਸੀ ।

ਇਹ ਭਾਵੇਂ ਗਰਮੀ ਦੀ ਰੁੱਤ ਦਾ ਦਿਨ ਸੀ। ਪਰ ਮੌਸਮ ਬੜਾ ਵਧੀਆ ਸੀ । ਬਹੁਤੀ ਗਰਮੀ ਨਹੀਂ ਸੀ। ਮਾਇਰਾ ਨੇ ਜੋ ਐਡਰੈਸ ਮੈਨੂੰ ਭੇਜਿਆ, ਇਹ ਮੇਰੇ ਘਰ ਤੋਂ 60 ਕੁ ਕਿਲੋਮੀਟਰ ਦੀ ਦੂਰੀ ਤੇ ਸ਼ਹਿਰ ਤੋਂ ਬਾਹਰ-ਵਾਰ ਇੱਕ ਆਸ਼ਰਮ-ਰੂਪੀ ਸਕੂਲ ਸੀ। ਮੈਂ ਆਪਣੀ ਕਾਰ ਵਿੱਚ ਸਵੇਰੇ ਹੀ ਅੱਠ ਕੁ ਵਜੇ ਦੇ ਕਰੀਬ ਘਰੋਂ ਨਿਕਲ ਤੁਰਿਆ ਸੀ। ਘੰਟੇ ਕੁ ਵਿੱਚ ਮੈਂ ਆਸ਼ਰਮ ਦੇ ਗੇਟ 'ਤੇ ਸੀ। ਜਿਸ ਦੇ ਗੇਟ ਤੇ ਅੱਪੂ - ਵੈਲਫੇਅਰ ਸੁਸਾਇਟੀ ਦਾ ਬੋਰਡ ਲੱਗਿਆ ਹੋਇਆ ਸੀ। ਕੁਝ ਬੱਚੇ ਮੈਨੂੰ ਉੱਥੇ ਗੇਟ 'ਤੇ ਉਡੀਕ ਰਹੇ ਸਨ। ਇਹ ਨੌਂ-ਦਸ ਕੁ ਸਾਲ ਦੇ ਕਰੀਬ ਦੀ ਉਮਰ ਦੇ ਬੱਚੇ ਸਨ। ਇਹਨਾਂ ਦੇ ਹੱਥਾਂ ਵਿੱਚ ਫੁੱਲ ਸਨ। ਮੈਨੂੰ ਬੜਾ ਅਜੀਬ ਲੱਗਿਆ। ਮੈਨੂੰ ਯਾਦ ਆਇਆ ਮੇਰਾ ਇੱਕ ਦੋਸਤ ਦਲਬੀਰ ਇੱਥੇ ਆਇਆ ਸੀ। ਉਸ ਨੇ ਇਸ ਬਾਰੇ ਮੈਨੂੰ ਦੱਸਿਆ ਸੀ ਕਿ ਉਸ ਦਾ ਵੀ ਸਵਾਗਤ ਬੱਚਿਆਂ ਦੁਆਰਾ ਇਸੇ ਤਰ੍ਹਾਂ ਕੀਤਾ ਗਿਆ ਸੀ। ਉਸ ਨੇ ਇਹਨਾਂ ਬੱਚਿਆਂ ਦੀਆਂ ਕਵਿਤਾਵਾਂ



Scanned by CamScanner

[illegible]ਆਂ ਦੀ ਅਵਾਜ ਰਿਕਾਰਡ ਕੀਤੀ ਸੀ। ਉਹ ਰੇਡੀਓ ਸਟੇਸ਼ਨ 'ਤੇ ਕੰਮ ਕਰਦਾ ਹੈ। ਮੇਰਾ ਧਿਆਨ ਬੱਚਿਆਂ ਤੋਂ ਹਟ ਕੇ ਉੱਥੇ ਖੜੀ ਇੱਕ ਔਰਤ ਵੱਲ ਗਿਆ, ਜੋ ਨਿਸ਼ਚਿਤ ਰੂਪ ਵਿੱਚ ਮਾਇਰਾ ਸੀ। ਉਸ ਨੇ ਕਰੀਮ ਰੰਗ ਦਾ ਫਰਾਕ ਸੂਟ ਪਾਇਆ ਹੋਇਆ ਸੀ। ਉਹ ਬਹੁਤ ਸਾਦੀ ਦਿੱਖ ਵਾਲੀ ਸੀ, ਉਸ ਦੇ ਮੂੰਹ 'ਤੇ ਲਾਲੀ ਸੀ। ਮੇਰੇ ਕੋਲ ਜਾਂਦੇ ਹੀ ਮਾਇਰਾ ਨੇ ਇੱਕ ਬੱਚੇ ਨੂੰ ਇਸ਼ਾਰਾ ਕੀਤਾ ਕਿ ਉਹ ਮੈਨੂੰ ਫੁੱਲਾਂ ਦਾ ਗੁੱਛਾ ਦੇ ਕੇ ਜੀ ਆਇਆਂ ਆਖੇ। ਮੈਂ ਫੁੱਲ ਫੜ੍ਹੇ, ਬੱਚੇ ਨੂੰ ਆਪਣੇ ਨਾਲ ਲਗਾ ਕੇ ਪਿਆਰ ਦਿੱਤਾ।

'ਮੈਂ ਮਾਇਰਾ ਹਾਂ, ਤੁਸੀਂ ਮੈਨੂੰ ਇਸੇ ਨਾਮ ਨਾਲ ਜਾਣਦੇ ਹੋ' ਇਹ ਸੁਣਦੇ ਹੀ ਮੇਰਾ ਧਿਆਨ ਮਾਇਰਾ ਵੱਲ ਗਿਆ। ਮੈਂ ਉਸ ਨੂੰ ਵਿਸ਼ ਕੀਤੀ । ਫਿਰ ਅਸੀਂ ਆਸ਼ਰਮ ਦੇ ਅੰਦਰ ਚਲੇ ਗਏ ।

ਉੱਥੇ ਚਾਹ ਪੀਣ ਬਾਅਦ ਕਰੀਬ ਤਿੰਨ ਘੰਟੇ ਮੈਨੂੰ ਇਸ ਕੰਮ ਵਿੱਚ ਲੱਗ ਗਏ ਕਿ ਮੈਂ ਬੱਚਿਆਂ ਨੂੰ ਕੁਝ ਆਸਾਨ ਚੀਜ਼ਾਂ ਦੀ ਡਰਾਇੰਗ ਕਰਨ ਦੇ ਤਰੀਕੇ ਦੱਸੇ। ਉਹ ਸਾਰੇ ਕਾਫ਼ੀ ਖੁਸ਼ ਸਨ । ਫਿਰ ਇੱਕ ਬੱਚੀ ਦੀਆਂ ਦੋ ਪੇਂਟਿੰਗ ਬਣਾਈਆਂ।

ਇਸ ਬਾਅਦ ਬੱਚਿਆਂ ਨੂੰ ਖੇਡਣ ਲਈ ਗਰਾਊਂਡ ਵਿੱਚ ਭੇਜ ਦਿੱਤਾ ਗਿਆ। ਮੈਂ ਅਤੇ ਮਾਇਰਾ ਆਸ਼ਰਮ ਦੇ ਇੱਕ ਕਮਰੇ ਵਿੱਚ ਚਲੇ ਗਏ। ਉੱਥੇ ਅਸੀਂ ਇੱਕ ਛੋਟੇ ਮੇਜ ਕੋਲ, ਕੁਰਸੀਆਂ 'ਤੇ ਬੈਠ ਗਏ। ਇਹ ਛੋਟਾ ਜਿਹਾ ਕਮਰਾ ਉਸ ਦਾ ਆਫ਼ਿਸ ਸੀ। ਜਿਸ ਵਿੱਚ ਬੈਠ ਕੇ ਉਹ ਸਕੂਲ ਦਾ ਕੰਮ-ਕਾਰ ਵੇਖਦੀ ਸੀ। ਉੱਥੇ ਉਸ ਨੇ ਮੈਨੂੰ ਆਸ਼ਰਮ ਦੇ ਚੌਂਕੀਦਾਰ ਨਾਲ ਮਿਲਾਇਆ ਇਹ 65 ਕੁ ਸਾਲ ਦਾ ਬੁੱਢਾ ਆਦਮੀ ਸੀ। ਸ਼ਕਲ ਤੋਂ ਭਲਾ ਮਾਣਸ ਦਿਸਦਾ ਸੀ । ਮਾਇਰਾ ਨੇ ਉਸ ਨੂੰ ਸਾਡੇ ਲਈ ਖਾਣਾ ਬਣਾਉਣ ਲਈ ਕਿਹਾ । ਉਹ ਚਲਿਆ ਗਿਆ ।

ਅਸੀਂ ਗੱਲਾਂ ਕਰਨ ਲੱਗੇ ਮਾਇਰਾ ਨੇ ਦੱਸਿਆ ਕਿ ਉਹਨਾਂ ਦਾ ਸਕੂਲ ਅੱਪੂ ਵੈਲਫੇਅਰ ਸੁਸਾਇਟੀ ਵੱਲੋਂ ਦਿੱਤੀ ਜਾਣ ਵਾਲੀ ਸਹਾਇਤਾ ਦੇ ਨਾਲ ਚਲਦਾ ਹੈ। ਇਸ ਸੁਸਾਇਟੀ ਦਾ ਮੁਖੀ ਸ਼ਹਿਰ ਵਿੱਚ ਇੱਕ ਬਿਜ਼ਨਿਸ ਮੈਨ ਹੈ। ਜਿਸ ਦਾ ਨਾਮ ਕੇਵਲ ਕ੍ਰਿਸ਼ਨ ਹੈ। ਮਾਇਰਾ ਨੇ ਕਿਹਾ ਕਿ ਉਸ ਆਦਮੀ ਦਾ ਦਿਲ ਬਹੁਤ ਵੱਡਾ ਹੈ। ਉਹੀ ਮਾਇਰਾ ਨੂੰ ਇੱਥੇ ਬੱਚਿਆ ਨੂੰ ਪੜ੍ਹਾਉਣ ਬਦਲੇ ਤਨਖਾਹ ਵੀ ਦਿੰਦਾ ਹੈ ਅਤੇ ਆਸ਼ਰਮ ਦੀਆਂ ਹੋਰ ਵਿੱਤੀ ਲੋੜਾਂ, ਮਾਇਰਾ ਅਤੇ ਕੇਵਲ ਕ੍ਰਿਸ਼ਨ ਮਿਲ ਕੇ ਪੂਰੀਆਂ ਕਰਦੇ ਹਨ ।

ਮੈਂ ਮਾਇਰਾ ਨੂੰ ਕਿਹਾ ਕਿ ਮੈਂ ਸੁਬੋਧ ਨੂੰ ਜਾਣਦਾ ਹਾਂ। ਉਹ ਮੇਰਾ ਚੰਗਾ ਮਿੱਤਰ ਹੈ। ਉਹ ਮੇਰੇ ਕੋਲ ਘਰ ਆਇਆ ਸੀ। ਇੱਕ ਰਾਤ ਮੇਰੇ ਕੋਲ ਰੁਕਿਆ ਸੀ। ਉਸ ਰਾਤ ਉਸ ਨੇ ਕਾਫ਼ੀ ਗੱਲਾਂ ਮੇਰੇ ਨਾਲ ਸਾਂਝੀਆਂ ਕੀਤੀਆਂ ਸਨ। ਇਹ ਸੁਣਦੇ ਹੀ ਮਾਇਰਾ ਇੱਕ ਦਮ ਚੁੱਪ ਹੋ ਗਈ । ਮੈਨੂੰ ਲੱਗਿਆ ਸ਼ਾਇਦ ਉਸ ਨੂੰ ਇਹ ਗੱਲ ਬੁਰੀ ਲੱਗੀ ਕਿ ਸੁਬੋਧ ਨੇ ਕਿਉਂ ਉਨ੍ਹਾਂ ਦੀਆਂ ਨਿੱਜੀ ਗੱਲਾਂ ਮੇਰੇ ਨਾਲ ਕੀਤੀਆਂ ।

ਮੈਂ ਮਾਇਰਾ ਨੂੰ ਪੁੱਛ ਹੀ ਲਿਆ ਕਿ ਕੀ ਇਹ ਗੱਲ ਉਸ ਨੂੰ ਬੁਰੀ ਲੱਗੀ। ਕੁਝ ਦੇਰ ਉਹ ਚੁੱਪ ਰਹੀ। ਫਿਰ ਬੋਲੀ 'ਹੁਣ ਇਨ੍ਹਾਂ ਗੱਲਾਂ ਨਾਲ ਕੋਈ ਫ਼ਰਕ ਨਹੀਂ ਪੈਂਦਾ। ਹੁਣ ਕਿਸੇ ਗੱਲ ਨੂੰ ਨਿੱਜੀ ਰੱਖ ਕੇ ਮੈਂ ਉਸ ਦਾ ਕੀ ਕਰਾਂਗੀ। ਜੋ ਹੈ ਸੋ ਹੈ। ਜੇ ਤੁਹਾਨੂੰ ਪਤਾ ਹੈ ਤਾਂ ਵੀ ਕੀ ਹੈ ? ਸਾਡਾ ਸੱਚ ਓਨੀ ਦੇਰ ਤੱਕ ਹੀ ਸਾਡਾ ਹੈ, ਜਿੰਨੀ ਦੇਰ ਉਸ ਦਾ ਸਾਨੂੰ ਕੋਈ ਮਾਨਸਿਕ ਸਵਾਦ ਹੋਵੇ ਜਾਂ ਉਸ ਦੇ ਉਜਾਗਰ ਹੋਣ ਨਾਲ ਸਾਨੂੰ ਕੋਈ ਖਤਰਾ ਹੋਵੇ। ਜੇਕਰ ਇਹ ਗੱਲਾਂ ਨਾ ਹੋਣ ਤਾਂ ਸਭ ਕੁਝ ਇਕੋ ਜਿਹਾ ਹੀ ਹੋ ਜਾਂਦਾ।'

ਮੈਂ ਮਾਇਰਾ ਨੂੰ ਕਿਹਾ 'ਵੈਸੇ ਮੈਨੂੰ ਕਹਿਣਾ ਨਹੀਂ ਚਾਹੀਦਾ, ਕਿਉਂ ਕਿ ਤੁਹਾਡੀ ਨਿੱਜੀ ਜ਼ਿੰਦਗੀ ਵਿੱਚ ਦਖਲ ਦੇਣ ਦਾ ਹੱਕ ਪਤਾ ਨਹੀਂ ਮੈਨੂੰ ਹੈ ਜਾਂ ਨਹੀਂ, ਪਰ ਤੁਹਾਨੂੰ ਵਿਆਹ ਕਰਾ ਲੈਣਾ ਚਾਹੀਦਾ ਹੈ। ਮੈਂ ਕਾਫ਼ੀ ਦੇਰ ਤੋਂ ਤੁਹਾਨੂੰ ਜਾਣਦਾ ਹਾਂ। ਇਹ ਕੁਦਰਤੀ ਗੱਲ ਹੈ ਤੁਹਾਡੇ ਬਾਰੇ ਸੋਚਦਾ ਹਾਂ।'

'ਹਾਂ ਸ਼ਾਇਦ ਤੁਸੀਂ ਠੀਕ ਆਖਦੇ ਹੋ ਮੈਂ ਵੀ ਕਈ ਦਿਨਾਂ ਤੋਂ ਇਸ ਬਾਰੇ ਸੋਚ ਰਹੀ ਸੀ। ਤੁਹਾਡੇ ਨਾਲ ਮੈਂ ਹਰ ਗੱਲ ਕਰ ਸਕਦੀ ਹਾਂ । ਤੁਹਾਨੂੰ ਮਿਲਣ ਬਾਅਦ ਮੈਂ ਮਹਿਸੂਸ ਕਰਦੀ ਹਾਂ ਕਿ ਤੁਸੀਂ ਠੀਕ ਆਦਮੀ ਹੋ ਜਿਸ ਨਾਲ ਕੁਝ ਵੀ ਸਾਂਝਾ ਕੀਤਾ ਜਾ ਸਕਦੈ'

'ਕੀ ਉਹ ਸੁਬੋਧ ਹੋਵੇਗਾ, ਜਿਸ ਨਾਲ ਤੁਸੀਂ ਵਿਆਹ ਕਰੋਗੇ ?'

'ਇਸ ਬਾਰੇ ਮੈਂ ਕੁਝ ਨਹੀਂ ਕਹਿ ਸਕਦੀ। ਮੈਨੂੰ ਪਤਾ ਹੈ, ਉਹ ਮੈਨੂੰ ਬਹੁਤ ਪਿਆਰ ਕਰਦਾ ਹੈ। ਮੇਰੇ ਦਿਲ ਵਿੱਚ ਉਸ ਲਈ ਬੜਾ ਸਤਿਕਾਰ ਅਤੇ ਅਪਣੱਤ ਹੈ। ਮੈਂ ਉਸ ਨੂੰ ਇੱਕ ਬਹੁਤ ਚੰਗੇ ਮਨੁੱਖ ਦੇ ਰੂਪ ਵਿੱਚ ਜਾਣਦੀ ਹਾਂ। ਪਰ ਸੱਚੀ ਗੱਲ ਇਹ ਹੈ ਕਿ ਮੈਂ ਉਸ ਨੂੰ ਪਿਆਰ ਨਹੀਂ ਕਰਦੀ । ਸ਼ਾਇਦ ਹੋ ਸਕਦਾ ਹੈ, ਉਹ ਵਿਆਹ ਲਈ ਰਾਜ਼ੀ ਨਾ ਹੋਵੇ । ਤੁਹਾਨੂੰ ਪਤਾ ਹੈ, ਮੇਰੇ ਨਾਲ ਰੇਪ ਹੋਇਆ। ਹੋ ਸਕਦਾ ਹੈ ਸੁਬੋਧ ਦੇ ਮਨ ਵਿੱਚ ਇਸ ਗੱਲ ਨੂੰ ਲੈ ਕੇ ਕੋਈ ਸ਼ੰਕਾ ਹੋਵੇ । ਸ਼ਾਇਦ ਉਹ ਮੈਨੂੰ ਵਿਆਹ ਵਰਗੇ ਰਿਸ਼ਤੇ ਲਈ ਸਵੀਕਾਰ ਨਾ ਕਰੇ । ਕਿਉਂਕਿ ਉਸ ਨੇ ਕਦੀ ਵੀ ਅਜਿਹੀ ਗੱਲ ਮੇਰੇ ਨਾਲ ਨਹੀਂ ਕੀਤੀ।'

ਪਰ ਮੈਨੂੰ ਨਹੀਂ ਲਗਦਾ ਉਹ ਨਾਂਹ ਕਰੇਗਾ। ਮੈਂ ਉਸ ਨੂੰ ਮਿਲਿਆ ਹਾਂ । ਉਹ ਕੋਈ ਵੀ ਗੱਲ ਕਰਨ ਲੱਗਿਆ ਬਹੁਤ ਝਿਜਕਦਾ ਹੈ। ਉਹ ਬਹੁਤ ਹੀ ਸੈਂਸਟਿਵ ਆਦਮੀ ਹੈ। ਤੁਹਾਡੇ ਲਈ ਉਸ ਤੋਂ ਬਿਹਤਰ ਕੋਈ ਵੀ ਜੀਵਨ ਸਾਥੀ ਨਹੀਂ ਹੋ ਸਕਦਾ। ਜੇ ਤੁਸੀਂ ਕਹੋ ਤਾਂ ਮੈਂ ਉਸ ਨਾਲ ਗੱਲ ਕਰ ਸਕਦਾ ਹਾਂ ।

ਕੁਝ ਦੇਰ ਚੁੱਪ ਰਹਿਣ ਬਾਅਦ ਮਾਇਰਾ ਨੇ ਸਿਰ ਹਿਲਾ ਕੇ ਹਾਮੀ ਭਰੀ ।

'ਹਾਂ ਤੁਸੀਂ ਵੇਖ ਲੈਣਾ ਜਿਵੇਂ ਤੁਹਾਨੂੰ ਠੀਕ ਲੱਗੇ। ਵੈਸੇ ਵੀ ਮੇਰਾ ਕੋਈ ਫੈਮਿਲੀ ਮੈਂਬਰ ਜਿਉਂਦਾ ਨਹੀਂ ਹੈ। ਮੈਨੂੰ ਸਾਰੇ ਫੈਸਲੇ ਆਪ ਹੀ ਕਰਨੇ ਪੈਂਦੇ ਨੇ।'

'ਇਹ ਗੱਲ ਤੁਹਾਡੀ ਠੀਕ ਹੈ। ਪਰ ਬਹੁਤ ਦੇਰ ਤੋਂ ਮੇਰੇ ਮਨ ਵਿੱਚ ਇੱਛਾ ਸੀ ਕਿ ਮੈਂ ਤੁਹਾਨੂੰ ਮਿਲਾਂ ਜੇਕਰ ਤੁਹਾਨੂੰ ਕੋਈ ਇਤਰਾਜ਼ ਨਾ ਹੋਵੇ ਤਾਂ ਤੁਸੀਂ ਮੈਨੂੰ ਦੱਸੋ

ਜੋ ਵੀ ਤੁਹਾਡੇ ਨਾਲ ਹੋਇਆ।'

ਮੈਂ ਮਾਇਰਾ ਦੇ ਜਵਾਬ ਦੀ ਉਡੀਕ ਕਰਨ ਲੱਗਾ । ਮਾਇਰਾ ਬਹੁਤ ਖ਼ੂਬਸੂਰਤ ਸੀ। ਉਸ ਦੇ ਕੋਲ ਹੁੰਦਿਆਂ ਮੈਨੂੰ ਬਹੁਤ ਚੰਗਾ ਲੱਗ ਰਿਹਾ ਸੀ । ਜਿਵੇਂ ਕਿਸੇ ਵੀ ਇੱਕ ਤੰਦਰੁਸਤ, ਦਿਆਲੂ ਅਤੇ ਸਿਆਣੇ ਪੁਰਸ਼ ਨੂੰ ਕਿਸੇ ਖ਼ੂਬਸੂਰਤ ਔਰਤ ਦੀ ਸੰਗਤ ਵਿੱਚ ਲੱਗ ਸਕਦਾ ਹੈ। ਕਿਸੇ ਖ਼ੂਬਸੂਰਤ ਔਰਤ ਦੇ ਕੋਲ ਹੋਣਾ। ਇਸ ਚੀਜ਼ ਦਾ ਆਪਣਾ ਹੀ ਇੱਕ ਵੱਖਰੀ ਤਰ੍ਹਾਂ ਦਾ ਆਨੰਦ ਹੈ । ਤੁਹਾਨੂੰ ਬਹੁਤ ਚੰਗਾ ਚੰਗਾ ਮਹਿਸੂਸ ਹੁੰਦਾ ਹੈ। ਜੋ ਬਿਆਨ ਨਹੀਂ ਕੀਤਾ ਜਾ ਸਕਦਾ। ਅਕਸਰ ਹੀ ਅਜਿਹੇ ਆਨੰਦ ਤੋਂ ਔਰਤਾਂ ਅਤੇ ਆਦਮੀ ਆਪਣਾ ਬਹੁਤ ਕੁਝ ਕੁਰਬਾਨ ਕਰ ਦਿੰਦੇ ਹਨ।

ਮਾਇਰਾ ਆਪਣੇ ਹੱਥਾਂ ਵੱਲ ਵੇਖ ਰਹੀ ਸੀ । ਉਸ ਨੇ ਬੋਲਣਾ ਸ਼ੁਰੂ ਕੀਤਾ :

'ਤੁਹਾਨੂੰ ਪਤਾ ਹੈ ਨਾ ਅਸੀਂ ਜਿਸ ਮੁਲਕ ਵਿੱਚ ਜਿਉਂਦੇ ਹਾਂ, ਇੱਥੇ ਬਹੁਤ ਕੁਝ ਅਜੀਬ ਤਰ੍ਹਾਂ ਦਾ ਹੈ। ਇੱਕ ਕੁੜੀ ਨਾਲ ਰੇਪ ਹੁੰਦਾ ਹੈ ਤਾਂ ਉਸ ਨੂੰ ਪੁਲੀਸ ਸਟੇਸ਼ਨ ਵਿੱਚ ਆਪ ਰਿਪੋਰਟ ਦਰਜ਼ ਕਰਾਉਣ ਲਈ ਜਾਣਾ ਪੈਂਦਾ। ਪਰ ਜੇਕਰ ਕੋਈ ਵੇਸ਼ਵਾ ਕਿਸੇ ਆਦਮੀ ਦੇ ਨਾਲ ਕਿਸੇ ਹੋਟਲ ਵਿੱਚ ਹੋਵੇ ਤਾਂ ਉੱਥੇ ਪੁਲੀਸ ਆਪ ਉਸ ਨੂੰ ਫੜ੍ਹਨ ਜਾਂਦੀ ਹੈ। ਹਾਲਾਂ ਕਿ ਵੇਸ਼ਵਾ ਆਪਣੀ ਮਰਜ਼ੀ ਨਾਲ ਸਹਿਮਤੀ ਨਾਲ ਇਹ ਕੰਮ ਕਰਦੀ ਹੈ, ਉਸ ਨੂੰ ਪੁਲੀਸ ਦੀ ਸਹਾਇਤਾ ਦੀ ਕੋਈ ਲੋੜ ਨਹੀਂ ਹੁੰਦੀ ਅਤੇ ਕੁੜੀ ਜਿਸ ਨਾਲ ਰੇਪ ਹੁੰਦਾ ਹੈ, ਉਸ ਨਾਲ ਉਸ ਦੀ ਮਰਜ਼ੀ ਦੇ ਖਿਲਾਫ਼ ਜ਼ੁਰਮ ਹੁੰਦਾ ਹੈ। ਫਿਰ ਪੁਲੀਸ ਇਹ ਕਿਉਂ ਨਹੀਂ ਕਰਦੀ ਕਿ ਜਦੋਂ ਵੀ ਉਸ ਨੂੰ ਰੇਪ ਬਾਰੇ ਪਤਾ ਲੱਗੇ ਤਾਂ ਆਪ ਪੁਲੀਸ ਕੁੜੀ ਕੋਲ ਜਾ ਕੇ ਆਪਣਾ ਕੰਮ ਕਰੇ।'

ਮਾਇਰਾ ਦੇ ਇਹ ਗੱਲ ਕਰਦਿਆਂ ਹੀ ਬੁੱਢਾ ਚੌਕੀਦਾਰ ਆਇਆ ਉਸ ਨੇ ਕਿਹਾ ਬੀਬੀ ਜੀ ਅੱਧੇ ਕੁ ਘੰਟੇ ਤੱਕ ਖਾਣਾ ਖਾਣ ਲਈ ਆ ਜਾਣਾ। ਮੈਂ ਰਸੋਈ ਵਿੱਚ ਖਾਣਾ ਲਗਾ ਦਿਆਂਗਾ। ਮਾਇਰਾ ਨੇ ਉਸ ਨੂੰ ਹੱਥ ਨਾਲ ਜਵਾਬ ਦਿੱਤਾ ਕਿ ਠੀਕ ਹੈ।

ਉਸ ਨੇ ਫਿਰ ਬੋਲਣਾ ਸ਼ੁਰੂ ਕੀਤਾ :

'ਮੈਂ ਬਹੁਤ ਛੋਟੀ ਸੀ, ਉਸ ਸਮੇਂ ਪੰਜ ਕੁ ਸਾਲ ਦੀ ਮੈਨੂੰ ਨਹੀਂ ਸੀ ਪਤਾ ਕਿ ਜੋ ਉਸ ਸਮੇਂ ਹੋ ਰਿਹਾ ਸੀ। ਉਸ ਨੂੰ ਦੰਗਾ ਕਹਿੰਦੇ ਹਨ । ਬਹੁਤ ਚੀਕਾਂ ਰੌਲੀ ਮੱਚੀ ਹੋਈ ਸੀ । ਸਵੇਰ ਦਾ ਸਮਾਂ ਸੀ । ਸਾਡੇ ਘਰ ਦਿੱਲੀ ਵਿੱਚ ਅਸੀਂ ਸਾਰਾ ਪਰਿਵਾਰ ਮੈਂ, ਮੇਰੀ ਮਾਂ, ਮੇਰਾ ਬਾਪ, ਮੇਰਾ, ਮੇਰੇ ਤੋਂ 2 ਸਾਲ ਵੱਡਾ ਭਰਾ ਅਤੇ ਮੇਰੇ ਪਿਤਾ ਦਾ ਇੱਕ ਦੋਸਤ ਸੁਰਜੀਤ ਸਿੰਘ ਜੋ ਸਾਨੂੰ ਪੰਜਾਬ ਤੋਂ ਮਿਲਣ ਲਈ ਆਇਆ ਹੋਇਆ ਸੀ। ਅਸੀਂ ਸਾਰੇ ਡਰੇ ਹੋਏ ਸਾਂ। ਘਰ ਦਾ ਦਰਵਾਜ਼ਾ ਬੰਦ ਕਰ ਦਿੱਤਾ ਗਿਆ ਸੀ। ਕੁਝ ਦੇਰ ਬਾਅਦ 15-20 ਬੰਦਿਆਂ ਦਾ ਇਕੱਠ ਸਾਡੇ ਘਰ ਦਾ ਦਰਵਾਜ਼ਾ ਤੋੜ ਕੇ ਅੰਦਰ ਆ ਗਿਆ ਸੀ। ਉਨ੍ਹਾਂ ਸਭ ਕੋਲ ਹਥਿਆਰ ਸਨ। ਉਹਨਾਂ ਬਿਨਾਂ ਕੁਝ

ਵੀ ਸਾਨੂੰ ਪੁੱਛੇ ਜਾਂ ਸਾਡੇ ਨਾਲ ਗੱਲ ਕੀਤੇ ਸਾਡੇ 'ਤੇ ਹਮਲਾ ਕਰ ਦਿੱਤਾ । ਜਦੋਂ ਮੇਰੇ ਪਰਿਵਾਰ ਦੇ ਮੈਂਬਰਾਂ ਨੂੰ ਮਾਰਿਆ ਜਾ ਰਿਹਾ ਸੀ ਤਾਂ ਮੈਂ ਬਾਥਰੂਮ ਵਿੱਚ ਲੁਕ ਗਈ । ਹੁਣ ਮੈਨੂੰ ਇਸ ਗੱਲ ਦੀ ਸਮਝ ਆਉਂਦੀ ਹੈ ਕਿ ਉਹ ਮੈਨੂੰ ਕਿਉਂ ਨਹੀਂ ਲੱਭ ਸਕੇ । ਕਿਉਂਕਿ ਬਾਥਰੂਮ ਦਾ ਦਰਵਾਜ਼ਾ ਖੁੱਲ੍ਹਾ ਸੀ । ਉਹਨਾਂ ਨੇ ਸੋਚਿਆ ਕਿ ਇੱਥੇ ਕੋਈ ਨਹੀਂ ਹੋਵੇਗਾ। ਮੇਰੇ ਸਾਰੇ ਪਰਿਵਾਰ ਨੂੰ ਉੱਥੇ ਮਾਰ ਦਿੱਤਾ ਗਿਆ। ਉਸ ਭੀੜ ਨੇ ਜਾਂਦੇ ਹੋਏ ਮੇਰੇ ਬਾਪ ਦੀ ਲਾਸ਼ ਤੇ ਤੇਲ ਪਾ ਕੇ ਅੱਗ ਲਗਾ ਦਿੱਤੀ ਸੀ। ਦੰਗਾਕਾਰੀਆਂ ਦੇ ਜਾਣ ਤੋਂ ਕਾਫ਼ੀ ਸਮਾਂ ਬਾਅਦ ਮੈਂ ਬਾਥਰੂਮ ਵਿੱਚੋਂ ਬਾਹਰ ਵੇਖਿਆ। ਘਰ ਦੇ ਵਿਹੜੇ ਵਿੱਚ ਸਭ ਦੀਆਂ ਲਾਸ਼ਾਂ ਸਨ। ਉਨ੍ਹਾਂ ਵਿੱਚ ਸਿਰਫ਼ ਮੇਰੇ ਪਿਤਾ ਦਾ ਦੋਸਤ ਸੁਰਜੀਤ ਸਿੰਘ ਜਿਉਂਦਾ ਸੀ। ਉਸ ਨੂੰ ਥੋੜ੍ਹਾ ਹੋਸ਼ ਸੀ। ਉਹ ਬੁਰੀ ਤਰ੍ਹਾਂ ਜ਼ਖ਼ਮੀ ਸੀ। ਦੋ ਦਿਨ ਉਹ ਜ਼ਖ਼ਮੀ ਹਾਲਤ ਵਿੱਚ ਘਰ ਦੇ ਇੱਕ ਕਮਰੇ ਵਿੱਚ ਪਿਆ ਰਿਹਾ । ਉਹ ਮੁਸ਼ਕਿਲ ਨਾਲ ਤੁਰ ਸਕਦਾ ਸੀ । ਮੈਂ ਉਸ ਕੋਲ ਬੈਠੀ ਰੋਂਦੀ ਰਹੀ। ਮੇਰਾ ਉੱਥੇ ਕੋਈ ਨਹੀਂ ਸੀ ਰਿਹਾ। ਇਸ ਲਈ ਸੁਰਜੀਤ ਸਿੰਘ ਮੈਨੂੰ ਆਪਣੇ ਨਾਲ ਪੰਜਾਬ ਲੈ ਆਇਆ। ਪੰਜਾਬ ਦੇ ਬਾਰਡਰ 'ਤੇ ਇੱਕ ਪਿੰਡ ਹੈ, ਹਿੰਦੂਮੱਲਕੋਟ, ਓਥੇ ਹੀ ਸੁਰਜੀਤ ਅੰਕਲ ਦਾ ਘਰ ਸੀ। ਹੁਣ ਸੁਰਜੀਤ ਸਿੰਘ ਦਾ ਪਰਿਵਾਰ ਹੀ ਮੇਰਾ ਪਰਿਵਾਰ ਸੀ ਇਸ ਪਰਿਵਾਰ ਵਿੱਚ ਸੁਰਜੀਤ ਅੰਕਲ ਦੀ ਪਤਨੀ ਉਨ੍ਹਾਂ ਦਾ ਇੱਕ ਬੇਟਾ ਜੋ ਮੇਰੇ ਤੋਂ ਛੇ ਸਾਲ ਵੱਡਾ ਸੀ ਤੇ ਮੈਂ। ਮੈਂ ਇਸੇ ਹੀ ਪਿੰਡ ਹਿੰਦੂਮੱਲਕੋਟ ਵਿੱਚ ਹੀ ਪਲੀ, ਜਵਾਨ ਹੋਈ ਇੱਥੇ ਹੀ ਦੇ ਹੀ ਇੱਕ ਛੋਟੇ ਸਕੂਲ ਵਿੱਚ ਮੈਂ ਪੜ੍ਹੀ। ਮੈਨੂੰ ਮੇਰਾ ਪਰਿਵਾਰ ਨਹੀਂ ਸੀ ਭੁੱਲਦਾ, ਉਹ ਲਾਸ਼ਾਂ ਅਤੇ ਚੀਕਾਂ ਰੌਲੀ, ਇਸ ਦੀ ਲਗਾਤਾਰ ਆਉਂਦੀ ਯਾਦ ਨੇ ਮੈਨੂੰ ਮਾਨਸਿਕ ਰੋਗੀ ਬਣਾ ਦਿੱਤਾ ਸੀ। ਮੈਂ ਰਾਤ ਨੂੰ ਡਰ ਡਰ ਕੇ ਉੱਠਦੀ ਸੀ। ਮੇਰੇ ਬਾਪ ਮਤਲਬ ਸੁਰਜੀਤ ਅੰਕਲ ਨੇ ਪੰਜ ਸਾਲ ਮੇਰਾ ਗੰਗਾਨਗਰ ਦੇ ਇੱਕ ਡਾਕਟਰ ਤੋਂ ਟਰੀਟਮੈਂਟ ਕਰਵਾਇਆ। ਮੇਰਾ ਇੱਥੇ ਬਹੁਤ ਖਿਆਲ ਰੱਖਿਆ ਜਾਂਦਾ ਸੀ। ਸੁਰਜੀਤ ਸਿੰਘ ਦਾ ਬੇਟਾ ਬਲਵੰਤ ਜੋ ਹੁਣ ਮੇਰਾ ਭਰਾ ਸੀ। ਉਹ ਪੜ੍ਹਦਾ ਨਹੀਂ ਸੀ। ਉਹ ਬਹੁਤ ਘੱਟ ਮੇਰੇ ਨਾਲ ਬੋਲਦਾ ਸੀ। ਉਹ ਜ਼ਿਆਦਾ ਸਮਾਂ ਖੇਤ ਹੀ ਮੇਰੇ ਪਿਤਾ ਨਾਲ ਖੇਤੀ ਦਾ ਕੰਮ ਕਰਦਾ ਸੀ। ਮੇਰੀ ਕਿਸਮਤ ਵਿੱਚ ਸ਼ਾਇਦ ਪਰਿਵਾਰ ਵਿੱਚ ਰਹਿਣਾ ਨਹੀਂ ਲਿਖਿਆ ਸੀ। ਇੱਥੇ ਸਭ ਠੀਕ ਠਾਕ ਚੱਲ ਰਿਹਾ ਸੀ। ਹੁਣ ਸੁਰਜੀਤ ਸਿੰਘ ਹੀ ਮੇਰਾ ਪਿਤਾ ਸੀ। ਉਸ ਦਾ ਬੇਟਾ ਮੇਰਾ ਭਰਾ ਤੇ ਸੁਰਜੀਤ ਸਿੰਘ ਦੀ ਪਤਨੀ ਮੇਰੀ ਮਾਂ। ਭਾਵੇਂ ਹੁਣ ਮੇਰੀ ਜ਼ਿੰਦਗੀ ਇੱਥੇ ਸਕੂਨ ਨਾਲ ਚੱਲ ਰਹੀ ਸੀ। ਜਦੋਂ ਮੈਂ ਬਾਰ੍ਹਵੀਂ ਜਮਾਤ ਵਿੱਚ ਪੜ੍ਹ ਰਹੀ ਸੀ, ਤਾਂ ਇੱਕ ਜ਼ਮੀਨੀ ਝਗੜੇ ਵਿੱਚ ਮੇਰੇ ਬਾਪ ਨੂੰ ਮਾਰ ਦਿੱਤਾ ਗਿਆ। ਇਸ ਦੇ ਇੱਕ ਸਾਲ ਬਾਅਦ ਮੇਰੀ ਮਾਂ ਬਰੇਸਟ ਕੈਂਸਰ ਨਾਲ ਮਰ ਗਈ । ਉਹ ਬਹੁਤ ਚੰਗੀ ਔਰਤ ਸੀ। ਉਸ ਨੇ ਮੈਨੂੰ ਬਹੁਤ ਪਿਆਰ ਦਿੱਤਾ। ਉਸ ਦੇ ਪਿਆਰ ਨੇ ਮੈਨੂੰ ਮੇਰਾ ਸਾਰਾ ਦੁੱਖ ਭੁਲਾ ਦਿੱਤਾ ਸੀ। ਮੈਂ ਫਿਰ ਤੋਂ ਇਕੱਲੀ ਹੋ ਗਈ ਸੀ। ਹੁਣ ਮੇਰੇ ਪਰਿਵਾਰ ਵਿੱਚ ਸਿਰਫ਼ ਮੈਂ ਤੇ ਮੇਰਾ ਭਰਾ ਬਲਵੰਤ ਹੀ ਸਾਂ।

...ਜਾਰੀ ਸੀ। ਚੌਕੀਦਾਰ ਫਿਰ ਸਾਡੇ ਕੋਲ ਆਇਆ 'ਬੀਬੀ ...ਆ।' ਇਹ ਕਹਿ ਕੇ ਉਹ ਚਲਾ ਗਿਆ। ਮਾਇਰਾ ਚੁੱਪ ਹੋ ...ਮਰੇ ਦੇ ਇੱਕ ਕੋਨੇ ਵੱਲ ਵੇਖਦੀ ਰਹੀ। ਮੈਂ ਕੁਝ ਨਹੀਂ ਸੀ ਬੋਲ ...। ਕੁਝ ਦੇਰ ਬਾਅਦ, ਮਾਇਰਾ ਨੇ ਮੈਨੂੰ ਚੱਲਣ ਲਈ ਕਿਹਾ । ਅਸੀਂ ...ਸ਼ਰਮ ਦੀ ਰਸੋਈ ਵਿੱਚ ਖਾਣਾ ਖਾਣ ਚਲੇ ਗਏ।

ਇਹ ਰਸੋਈ ਇੱਕ ਕਾਫੀ ਵੱਡਾ ਕਮਰਾ ਸੀ । ਕਿਉਂਕਿ ਇੱਥੇ ਬੱਚੇ ਵੀ ਖਾਣਾ ਖਾਂਦੇ ਸਨ। ਅਸੀਂ ਖਾਣਾ ਖਾਧਾ, ਖਾਣਾ ਖਾਂਦੇ ਸਮੇਂ ਕੋਈ ਵੀ ਬੋਲ ਨਹੀਂ ਸੀ ਰਿਹਾ। ਚੌਕੀਦਾਰ ਸਾਨੂੰ ਲੋੜੀਂਦੀਆਂ ਚੀਜ਼ਾਂ ਪਾਣੀ ਆਦਿ ਦੇ ਰਿਹਾ ਸੀ। ਮਾਇਰਾ ਨੇ ਚੁੱਪ ਚਾਪ ਖਾਣਾ ਖਾਧਾ, ਮੈਂ ਸੋਚ ਰਿਹਾ ਸੀ ਕਿ ਉਹ ਸ਼ਾਇਦ ਕੋਈ ਗੱਲ ਕਰੇ। ਲਗਦਾ ਸੀ ਕਿ ਉਹ ਚੌਕੀਦਾਰ ਦੀ ਪਤਨੀ ਸਾਹਮਣੇ ਸ਼ਾਇਦ ਕੋਈ ਗੱਲ ਨਹੀਂ ਸੀ ਕਰਨਾ ਚਾਹੁੰਦੀ।

ਖਾਣਾ ਖਾਣ ਬਾਅਦ ਅਸੀਂ ਸਕੂਲ ਦੇ ਗਰਾਊਂਡ ਵੱਲ ਚਲੇ ਗਏ । ਬੱਚਿਆਂ ਨੂੰ ਆਰਾਮ ਕਰਨ ਲਈ ਸਕੂਲ ਦੇ ਹੀ ਸਾਈਡ ਤੇ ਬਣੇ ਇੱਕ ਲੰਬੇ ਅਤੇ ਵੱਡੇ ਕਮਰੇ ਵਿੱਚ ਭੇਜ ਦਿੱਤਾ ਗਿਆ ਸੀ। ਇਸ ਗੱਲ ਦਾ ਪਤਾ ਚੌਕੀਦਾਰ ਤੋਂ ਲੱਗਿਆ। ਜਦੋਂ ਉਸ ਨੂੰ ਮਾਇਰਾ ਨੇ ਬੁਲਾਇਆ ਅਤੇ ਸਕੂਲ ਦੇ ਗਰਾਊਂਡ ਵਿੱਚ ਇੱਕ ਦਰੱਖਤ ਦੇ ਥੱਲੇ ਦੋ ਕੁਰਸੀਆਂ ਲਿਆਉਣ ਲਈ ਕਿਹਾ। ਦੁਪਹਿਰ ਢਲ ਰਹੀ ਸੀ । ਦਰੱਖਤ ਦੀ ਛਾਂ ਗੂੜ੍ਹੀ ਸੀ। ਅਸੀਂ ਦੋਵੇਂ ਇੱਥੇ ਬੈਠ ਗਏ। ਚੌਕੀਦਾਰ ਸਾਡੇ ਲਈ ਚਾਹ ਬਣਾਉਣ ਲਈ ਚਲਾ ਗਿਆ ਸੀ।

ਅਸੀਂ ਇੱਥੇ ਸਾਂ, ਸਕੂਲ ਦੇ ਗਰਾਉਂਡ ਵਿੱਚ ਦਰੱਖਤ ਦੇ ਥੱਲੇ, ਸੰਘਣੀ ਛਾਵੇਂ। ਦੋਵੇਂ ਚੁੱਪ। ਮਾਇਰਾ ਕੁਝ ਸੋਚ ਰਹੀ ਸੀ। ਮੈਂ ਉਸ ਨੂੰ ਕੁਝ ਵੀ ਪੁੱਛਣਾ ਠੀਕ ਨਹੀਂ ਸਮਝਿਆ। ਕਿਉਂਕਿ ਕਿਸੇ ਦਾ ਸੱਚ ਸਿਰਫ਼ ਉਦੋਂ ਹੀ ਜਾਣਿਆ ਜਾ ਸਕਦਾ ਹੈ। ਜਦੋਂ ਉਹ ਆਪ ਬੋਲਣਾ ਚਾਹੁੰਦਾ ਹੋਵੇ। ਇਸ ਸਮੇਂ ਕੋਈ ਵੀ ਸਵਾਲ ਸਾਂਝੀਆਂ ਕਰਨ ਵਾਲੀਆਂ ਗੱਲਾਂ ਵਿੱਚ ਅੜਿੱਕਾ ਬਣ ਜਾਂਦਾ ਹੈ। ਮੈਂ ਉਡੀਕ ਕਰ ਰਿਹਾ ਸਾਂ ਕਿ ਮਾਇਰਾ ਕੁਝ ਬੋਲੇ।

ਪੰਜ ਸੱਤ ਮਿੰਟ ਮਾਇਰਾ ਸੋਚਦੀ ਰਹੀ,ਫਿਰ ਉਸ ਨੇ ਬੋਲਣਾ ਸ਼ੁਰੂ ਕੀਤਾ :

ਤੁਹਾਨੂੰ ਪਤੈ, ਕਿ ਇਸ ਧਰਤੀ 'ਤੇ ਮਨੁੱਖ ਸਦੀਆਂ ਤੋਂ ਹੈ। ਬਹੁਤੇ ਮਨੁੱਖਾਂ ਨੂੰ ਚੰਗੇ ਮਾੜੇ ਦੀ ਸਮਝ ਵੀ ਹੈ। ਫਿਰ ਵੀ ਸਦੀਆਂ ਤੋਂ ਜੁਰਮ ਹੁੰਦਾ ਹੈ । ਮਨੁੱਖ ਸ਼ਾਇਦ ਅਜਿਹਾ ਪ੍ਰਾਣੀ ਹੈ, ਜਿਸ ਨੇ ਹਰ ਰਿਸ਼ਤੇ ਨੂੰ ਅਲੱਗ-ਅਲੱਗ ਨਾਮ 'ਤੇ ਪ੍ਰੀਭਾਸ਼ਾ ਦਿੱਤੀ ਹੋਈ ਹੈ। ਪਰ ਹਰ ਥਾਂ 'ਤੇ ਰਿਸ਼ਤਿਆਂ ਦੇ ਅਰਥ ਬਦਲ ਜਾਂਦੇ ਹਨ । ਮੈਨੂੰ ਵੇਖੋ, ਮੇਰੇ ਨਾਲ ਉਸ ਆਦਮੀ ਨੇ ਬਲਾਤਕਾਰ ਕੀਤਾ ਜੋ ਮੇਰਾ ਭਰਾ ਹੈ, ਜਾਂ ਭਰਾ ਵਰਗਾ ਹੈ । ਆਦਮੀ ਨੂੰ ਸਥਿਤੀਆਂ ਬਦਲ ਦਿੰਦੀਆਂ ਹਨ। ਬਹੁਤ ਘੱਟ ਆਦਮੀ ਮਜ਼ਬੂਤ ਹੁੰਦੇ ਹਨ। ਆਮ ਆਦਮੀ ਲੋੜਾਂ ਅਨੁਸਾਰ ਸਮੇਂ ਅਨੁਸਾਰ ਬਦਲਦੇ ਰਹਿੰਦੇ ਹਨ।

'ਪਰ ਉਸ ਨੇ ਅਜਿਹਾ ਕਿਉਂ ਕੀਤਾ, ਕੀ ਤੁਸੀਂ ਸੋਚਿਆ ਕਦੇ ?' ਮੈਂ ਸੰਖੇਪ ਸਵਾਲ ਕੀਤਾ। ਮੈਂ ਜ਼ਿਆਦਾ ਬੋਲਣਾ ਨਹੀਂ ਸੀ ਚਾਹੁੰਦਾ ਤਾਂ ਜੋ ਮਾਇਰਾ ਨੂੰ ਆਪਣੀ ਗੱਲ ਕਹਿਣ ਵਿੱਚ ਕੋਈ ਔਖ ਨਾ ਹੋਵੇ।

ਹਾਂ, ਮੈਂ ਸੋਚਿਆ, ਪਰ ਜੋ ਕੁਝ ਵੀ ਸਾਡੇ ਆਸੇ-ਪਾਸੇ ਵਾਪਰਦੈ। ਉਸ ਲਈ ਬਹੁਤ ਕੁਝ ਜ਼ਿੰਮੇਵਾਰ ਹੁੰਦਾ। ਮੈਂ ਤੁਹਾਨੂੰ ਇਹ ਵੀ ਦੱਸਣਾ ਚਾਹੁੰਦੀ ਹਾਂ ਕਿ ਅੱਜ ਤੱਕ ਮੈਂ ਇਹ ਸਭ ਕਿਸੇ ਨਾਲ ਸਾਂਝਾ ਨਹੀਂ ਕੀਤਾ। ਮੈਨੂੰ ਲਗਦਾ ਸੀ ਮੈਨੂੰ ਇਹ ਗੱਲਾਂ ਕਿਸੇ ਨਾਲ ਨਹੀਂ ਕਰਨੀਆਂ ਚਾਹੀਦੀਆਂ। ਇੱਕ ਦੋ ਵਾਰ ਸ਼ੁਰੂ ਵਿੱਚ, ਜਦੋਂ ਮੇਰੇ ਨਾਲ ਰੇਪ ਹੋਇਆ ਕੁਝ ਅਖ਼ਬਾਰ ਦੇ ਪੱਤਰਕਾਰ ਵੀ ਮੇਰੇ ਕੋਲ ਆਏ। ਪਰ ਉਹਨਾਂ ਨੂੰ ਕੁਝ ਵੀ ਬਿਨਾਂ ਦੱਸੇ ਮੈਂ ਵਾਪਸ ਭੇਜ ਦਿੱਤਾ। ਪਰ ਹੁਣ ਮੈਂ ਮਹਿਸੂਸ ਕਰਦੀ ਹਾਂ ਕਿ ਤੁਹਾਨੂੰ ਇਹ ਦੱਸਦੇ-ਦੱਸਦੇ ਮੇਰੇ ਤਨ-ਮਨ ਤੋਂ ਕੋਈ ਭਾਰ ਉੱਤਰ ਰਿਹਾ ਹੈ। ਮੈਂ ਹੌਲੀ ਹੋ ਰਹੀ ਹਾਂ। ਸ਼ਾਇਦ ਅੱਜ ਮੇਰੀ ਆਤਮਿਕ ਮੁਕਤੀ ਦਾ ਦਿਨ ਹੈ। ਜਦੋਂ ਤੁਸੀਂ ਸਵੇਰੇ ਮੇਰੇ ਕੋਲ ਆਏ ਸੀ, ਮੈਂ ਸੋਚਿਆ ਸੀ ਕਿ ਤੁਹਾਡੇ ਨਾਲ ਬਹੁਤੀ ਗੱਲ ਨਾ ਕਰਾਂ, ਬਹੁਤ ਵਾਰ ਇਹ ਸਭ ਮੈਂ ਭੁੱਲਦੀ ਰਹੀ। ਪਰ ਕੁਝ ਸਮੇਂ ਬਾਅਦ ਫਿਰ ਇਹ ਸਭ ਕੁਝ ਕੌੜੀਆਂ ਯਾਦਾਂ ਦੇ ਰੂਪ ਵਿੱਚ ਮੇਰੇ ਅੰਦਰ ਭਰਨ ਲਗਦਾ ਹੈ। ਇਹ ਵਾਰ ਵਾਰ ਹੁੰਦਾ ਰਿਹਾ, ਭੁੱਲਣਾ ਅਤੇ ਯਾਦ ਆਉਣਾ। ਹੁਣ ਵੀ ਮੈਨੂੰ ਫੇਰ ਇਸ ਸਭ ਨੇ ਅੰਦਰੋਂ ਫੜਿਆ ਹੋਇਆ ਹੈ। ਪਰ ਏਨੀ ਕੁ ਗੱਲ ਕਰਨ ਬਾਅਦ ਮੈਂ ਮਹਿਸੂਸ ਕਰਦੀ ਹਾਂ ਕਿ ਕੁਦਰਤ ਸ਼ਾਇਦ ਇਹੀ ਚਾਹੁੰਦੀ ਹੈ ਕਿ ਹੁਣ ਮੈਂ ਇਸ ਆਤਮਿਕ ਦੁੱਖ ਤੋਂ ਮੁਕਤ ਹੋਵਾਂ। ਹੁਣ ਤੁਹਾਨੂੰ ਮੈਂ ਸਭ ਕੁਝ ਦੱਸਦੀ ਹਾਂ :

ਮਾਇਰਾ ਫਿਰ ਚੁੱਪ ਹੋ ਗਈ । ਫਿਰ ਉਹ ਹੌਲੀ ਹੌਲੀ ਬੋਲਣ ਲੱਗੀ :

ਮੇਰੀ ਜ਼ਿੰਦਗੀ ਵਿੱਚ ਹੁਣ ਕੁਝ ਵੀ ਅਜਿਹਾ ਨਹੀਂ ਜੋ ਮੈਨੂੰ ਖ਼ੁਸ਼ੀ ਦੇਵੇ
ਮੈਂ ਵਰ੍ਹਿਆਂ ਤੋਂ ਖੁੱਲ੍ਹ ਕੇ ਹੱਸੀ ਨਹੀਂ
ਬੱਚਿਆਂ ਦੇ ਨਾਲ ਰਹਿੰਦਿਆਂ ਮੈਨੂੰ ਆਤਮਿਕ ਸ਼ਾਂਤੀ ਜ਼ਰੂਰ ਮਿਲਦੀ ਹੈ
ਪਰ ਫਿਰ ਵੀ ਕਿਤੇ ਨਾ ਕਿਤੇ ਮਹਿਸੂਸ ਹੁੰਦਾ ਹੈ
ਕਿਸੇ ਦੁੱਖ ਨੇ ਮੈਨੂੰ ਅੰਦਰੋਂ ਫੜਿਆ ਹੋਇਆ
ਜ਼ਿੰਦਗੀ ਇਸ ਤਰ੍ਹਾਂ ਦੀ ਨਹੀਂ ਰਹੀ
ਜਿਵੇਂ ਕਿਸੇ ਫੁੱਲਾਂ ਭਰੇ ਬਾਗ ਵਿੱਚੋਂ ਹਵਾ ਲੰਘਦੀ ਹੈ
ਆਪਣਾ ਆਪ ਖੁਸ਼ਬੂ ਨਾਲ ਭਰਿਆ ਨਹੀਂ ਲਗਦਾ
ਹੁਣ ਜਿਉਣਾ ਇਸ ਤਰ੍ਹਾਂ ਲਗਦਾ ਹੈ
ਜਿਵੇਂ ਕਿਸੇ ਦਾ ਸੌਂਪਿਆ ਕੰਮ ਕਰ ਰਹੇ ਹੋਈਏ
ਸਾਡੇ ਬਾਹਰ ਸਾਨੂੰ ਦੁੱਖ ਮਿਲਦਾ ਹੈ
ਅੰਦਰ ਵੀ ਦੁੱਖ ਹੈ, ਪਰ ਉਹ ਹੋਰ ਚੀਜ਼ ਹੈ
ਮੈਂ ਆਪਣੇ ਅੰਦਰ ਬਾਹਰ ਦੇ ਦੁੱਖਾਂ ਵਿੱਚ ਦੁਚਿੱਤੀ ਵਿੱਚ ਪੈ ਜਾਂਦੀ ਹਾਂ

ਕਦੇ ਕਦੇ ਸੁਬੋਧ ਬਾਰੇ ਸੋਚਦੀ ਹਾਂ
ਪਰ ਜ਼ਿਆਦਾ ਤਰ ਮੈਂ ਆਪਣੀ ਮੁਹੱਬਤ ਬਾਰੇ ਸੋਚਦੀ ਹਾਂ
ਸਿਮਰਨ [illegible]ਦੀ ਹਾਂ
[illegible] ਹੀ ਆਦਮੀ ਨੂੰ ਪਿਆਰ ਕੀਤਾ ਹੈ
[illegible] ਨੂੰ
[illegible] ਇਸੇ ਨਾਲ ਸਕੂਨ ਮਿਲਦਾ ਹੈ
ਸਿਮਰਨ ਨੂੰ ਮੈਂ ਵਾਰ-ਵਾਰ ਯਾਦ ਕਰਦੀ ਹਾਂ
ਇਹ ਭਾਵੇਂ ਥੋੜ੍ਹਾ ਜਿਹਾ ਸਕੂਨ ਦਿੰਦਾ ਹੈ
ਪਰ ਮੈਂ ਇਸ ਦੇ ਬਾਰੇ ਸੋਚਦੀ ਰਹਿਣਾ ਚਾਹੁੰਦੀ ਹਾਂ
ਕਿਉਂਕਿ ਸਾਡਾ ਲਗਾਤਾਰ ਸੋਚਣਾ
ਸਾਡੇ ਅਚੇਤ ਮਨ ਦਾ ਹਿੱਸਾ ਬਣਦਾ ਹੈ
ਫਿਰ ਮੈਨੂੰ ਸਿਮਰਨ ਦੇ ਸੁਪਨੇ ਆਉਂਦੇ ਹਨ
ਸੁਪਨਿਆਂ ਵਿੱਚ ਮੈਂ ਸਿਮਰਨ ਦਾ ਹੱਥ ਫੜ੍ਹਕੇ ਤੁਰਦੀ ਹਾਂ
ਹਮੇਸ਼ਾ ਅਸੀਂ ਤੁਰਦੇ ਜਾ ਰਹੇ ਹਾਂ ਖੇਤਾਂ ਦੇ ਵਿੱਚ
ਠੰਡੀਆਂ ਹਵਾਵਾਂ ਦੇ ਵਗਦਿਆਂ, ਇੱਕ ਦੂਜੇ ਨਾਲ ਗੱਲਾਂ ਕਰਦੇ
ਉੱਥੇ ਹੋਰ ਕੋਈ ਨਹੀਂ ਹੁੰਦਾ, ਬੱਸ ਮੈਂ ਤੇ ਉਹ
ਮਨੁੱਖ ਆਪਣੇ ਮੁਹੱਬਤ ਕਰਨ ਵਾਲੇ ਕੋਲ ਹੋਵੇ
ਉਸ ਨੂੰ ਕਿਸੇ ਚੀਜ਼ ਦੀ ਜ਼ਰੂਰਤ ਨਹੀਂ ਹੁੰਦੀ
ਏਨਾ ਖ਼ੂਬਸੂਰਤ ਅਹਿਸਾਸ ਹੋਰ ਕੁਝ ਵੀ ਨਹੀਂ
ਮੈਂ ਚਾਹੁੰਦੀ ਹਾਂ, ਮੈਂ ਹਮੇਸ਼ਾ ਸੌਂਦੀ ਰਹਾਂ
ਸਿਮਰਨ ਦੇ ਸੁਪਨੇ ਵੇਖਦੀ ਰਹਾਂ
ਬੱਸ ਮੈਂ ਲਗਾਤਾਰ ਸੁਪਨੇ ਵੇਖਣਾ ਪਸੰਦ ਕਰਦੀ ਹਾਂ
ਡਰੀਮਜ਼ ਆਫਟਰ ਡਰੀਮਜ਼ ।

..................

ਮਾਇਰਾ ਚੁੱਪ ਹੋ ਗਈ ।ਉਹ ਸ਼ਾਇਦ ਨਿਸ਼ਚਿਤ ਤੌਰ 'ਤੇ ਆਪਣੇ ਸੁਪਨਿਆਂ ਬਾਰੇ ਸੋਚ ਰਹੀ ਸੀ, ਸਿਮਰਨ ਬਾਰੇ । ਉਸ ਦੇ ਮੂੰਹ 'ਤੇ ਹਲਕੀ ਮੁਸਕੁਰਾਹਟ ਸੀ। ਮੈਨੂੰ ਲੱਗਿਆ ਮੈਂ ਅੱਜ ਕੁਦਰਤ ਦੀ ਉਸ ਦਾਤ ਦੇ ਸੰਪਰਕ ਵਿੱਚ ਹਾਂ। ਜਿਸ ਨੂੰ ਮੁਹੱਬਤ ਕਿਹਾ ਜਾਂਦਾ ਹੈ । ਜੋ ਗੀਤਾਂ ਜਾਂ ਕਵਿਤਾਵਾਂ ਦੇ ਰੂਪ ਵਿੱਚ ਪ੍ਰਗਟ ਹੁੰਦੀ ਹੈ । ਇੱਕ ਜਿਉਂਦੀ ਜਾਗਦੀ ਚੀਜ਼ ।

ਕੁਝ ਚਿਰ ਰੁਕ ਕੇ ਮਾਇਰਾ ਫਿਰ ਬੋਲਣ ਲੱਗੀ :

ਮੇਰੀ ਇੱਕ ਫਰੈਂਡ ਹੈ। ਉਹ ਕਾਲ ਗਰਲ ਹੈ। ਫੇਸਬੁੱਕ 'ਤੇ ਹੀ ਮਿਲੀ, ਦਿੱਲੀ ਯੂਨੀਵਰਸਿਟੀ ਵਿੱਚ ਪੜ੍ਹਦੀ ਹੈ । ਉਸ ਨੇ ਮੇਰੀ ਇਸ ਦੁੱਖ ਵਿੱਚੋਂ ਨਿਕਲਣ ਵਿੱਚ

ਬਹੁਤ ਮੱਦਦ ਕੀਤੀ । ਉਸ ਬਾਰੇ ਮੈਂ ਇੱਕ ਪੋਇਮ ਵੀ ਲਿਖੀ ਸੀ। 'ਕਵਰ ਨਾਟ ਅਵੇਲਏਬਲ' ਇਹ ਸੁਬੋਧ ਦੀ ਬੁੱਕ ਵਿੱਚ ਹੈ। ਤੁਸੀਂ ਪੜ੍ਹੀ ਹੋਵਗੀ?

ਹਾਂ ਮੈਂ ਪੜ੍ਹੀ ਹੈ, ਮੈਂ ਸੰਖੇਪ ਜਵਾਬ ਦਿੱਤਾ।

ਇਹ ਬੜੀ ਦਲੇਰ ਤੇ ਹੌਸਲੇ ਵਾਲੀ ਕੁੜੀ ਹੈ । ਇਸ ਦੀ ਮਾਂ ਮਾਨਸਿਕ ਰੋਗੀ ਹੈ ਅਤੇ ਪੱਕੇ ਤੌਰ ਤੇ ਹਸਪਤਾਲ ਵਿੱਚ ਹੀ ਦਾਖਲ ਹੈ। ਮੈਂ ਬਹੁਤ ਵਾਰ ਇਹ ਵੀ ਸੋਚਦੀ ਹਾਂ ਕਿ ਅਸੀਂ ਸਿਰਫ਼ ਆਪਣੇ ਦੁੱਖ ਨੂੰ ਹੀ ਵੱਡਾ ਬਣਾ ਕੇ ਵੇਖਣ ਵਿੱਚ ਰੁੱਝੇ ਰਹਿੰਦੇ ਹਾਂ । ਇਸ ਦੁਨੀਆਂ ਵਿੱਚ ਕਿੰਨੇ ਲੋਕ, ਕਿੰਨੇ ਜ਼ਿਆਦਾ ਦੁਖੀ ਹਨ। ਅਸੀਂ ਹਮੇਸ਼ਾ ਇਹ ਸੋਚਦੇ ਹਾਂ ਕਿ ਕੋਈ ਸਾਡਾ ਦੁੱਖ ਘੱਟ ਕਰੇ, ਪਰ ਆਪ ਅਸੀਂ ਕਦੇ ਵੀ ਕਿਸੇ ਦੇ ਦੁੱਖ ਨੂੰ ਘੱਟ ਕਰਨ ਦਾ ਕਾਰਨ ਨਹੀਂ ਬਣਦੇ। ਇਸੇ ਲਈ ਹਰ ਕੋਈ ਆਪੋ ਆਪਣੇ ਦੁੱਖ ਵਿੱਚ ਡੁੱਬਿਆ ਹੋਇਆ ਹੈ। ਇਸੇ ਕਾਰਨ ਹੀ ਮੈਂ ਕੋਸ਼ਿਸ਼ ਕਰਦੀ ਹਾਂ ਕਿ ਮੈਂ ਕਿਸੇ ਦੇ ਕੰਮ ਆ ਸਕਾਂ। ਇਸ ਕੁੜੀ ਦਾ ਨਾਮ ਪੂਨਮ ਹੈ । ਸਾਲ ਕੁ ਪਹਿਲਾਂ ਹੀ ਮੈਨੂੰ ਇਹ ਮਿਲੀ ਸੀ। ਇਹ ਮੇਰੇ ਸਟੇਟਸ ਪੜ੍ਹਦੀ ਰਹਿੰਦੀ ਸੀ । ਮੈਨੂੰ ਫਾਲੋ ਕਰਦੀ ਹੈ, ਫੇਸਬੁੱਕ 'ਤੇ । ਫਿਰ ਅਸੀਂ ਫਰੈਂਡ ਬਣ ਗਏ । ਹੌਲੀ-ਹੌਲੀ ਗੱਲਬਾਤ ਕਰਦੇ-ਕਰਦੇ ਇਸ ਨੇ ਮੈਨੂੰ ਦੱਸਿਆ ਕਿ ਇਹ ਕਾਲ ਗਰਲ ਹੈ। ਬਹੁਤੇ ਇਸ ਦੇ ਕਰੀਬੀ ਲੋਕ ਇਸ ਬਾਰੇ ਨਹੀਂ ਜਾਣਦੇ। ਸ਼ਾਇਦ ਇਸ ਦੇ ਸਾਰੇ ਫਰੈਂਡਜ਼ ਵਿੱਚੋਂ ਮੈਂ ਹੀ ਜਾਣਦੀ ਹਾਂ ਕਿ ਉਹ ਕਾਲ ਗਰਲ ਹੈ। ਕਿਉਂਕਿ ਇਹ ਮੇਰੇ 'ਤੇ ਵਿਸ਼ਵਾਸ ਕਰਦੀ ਹੈ। ਪੂਨਮ ਆਖਦੀ ਹੈ ਕਿ ਮਾਇਰਾ ਤੈਨੂੰ ਸਿਰਫ਼ ਇੱਕ ਵਾਰ ਹੀ ਅਜਿਹੀ ਸਥਿਤੀ ਦਾ ਸਾਹਮਣਾ ਕਰਨਾ ਪਿਆ ਹੈ ਕਿ ਤੇਰੇ ਨਾਲ ਜ਼ਬਰਦਸਤੀ ਸਰੀਰਕ ਸਬੰਧ ਬਣਾਏ ਗਏ । ਪਰ ਉਸ ਨਾਲ ਇਹ ਹਰ ਰੋਜ਼ ਹੋਣ ਵਾਲਾ ਕੰਮ ਹੈ। ਉਸਨੇ ਮੈਨੂੰ ਬਹੁਤ ਸਮਝਾਇਆ ਕਿ ਐਂਵੇ ਮੈਂ ਇਸ ਗੱਲ ਨੂੰ ਆਪਣੇ ਮਨ 'ਤੇ ਲਾਇਆ ਹੋਇਆ ਹੈ। ਉਹ ਕਹਿੰਦੀ ਹੈ ਕਿ ਮੈਨੂੰ ਇਸ ਗੱਲ ਨੂੰ ਇਸ ਤਰ੍ਹਾਂ ਹੀ ਭੁੱਲ ਜਾਣਾ ਚਾਹੀਦਾ ਹੈ, ਜਿਵੇਂ ਅਸੀਂ ਕਦੇ ਬਾਹਰ ਜਾਈਏ ਕਿਸੇ ਹੋਟਲ 'ਤੇ ਰੋਟੀ ਖਾਈਏ। ਉੱਥੇ ਖਾਣਾ ਸਵਾਦ ਨਾ ਮਿਲਿਆ ਹੋਵੇ। ਅਸੀਂ ਇੱਕ ਦੋ ਦਿਨ ਹੀ ਅਜਿਹੀ ਗੱਲ ਨੂੰ ਯਾਦ ਰੱਖਦੇ ਹਾਂ, ਕਿ ਖਾਣਾ ਬੇ-ਸੁਆਦਾ ਸੀ। ਫਿਰ ਰੋਜ਼-ਮਰਾ ਦੇ ਕੰਮ-ਕਾਜ਼ ਵਿੱਚ ਵਿਅਸਤ ਹੋ ਜਾਂਦੇ ਹਾਂ। ਪਰ ਮੈਥੋਂ ਭੁੱਲ ਨਹੀਂ ਹੋਇਆ। ਹੁਣ ਵੀ ਕਦੇ-ਕਦੇ ਹੀ ਇਹ ਸਭ ਪਰੇਸ਼ਾਨ ਕਰਦਾ ਹੈ। ਪੂਨਮ ਮੈਨੂੰ ਅਜੀਬ ਤਰ੍ਹਾਂ ਦੀ ਲੱਗਦੀ ਹੈ। ਉਹ ਮੇਰੇ ਵਾਂਗ ਫੇਸਬੁੱਕ 'ਤੇ ਆਪਣੀਆਂ ਫੀਲਿੰਗ ਨਹੀਂ ਲਿਖਦੀ। ਅੱਜ ਦੇ ਸਮੇਂ ਵਿੱਚ ਵੀ ਉਹ ਖ਼ਤ ਲਿਖਣ ਵਾਲੀ ਕੁੜੀ ਹੈ। ਉਹ ਹਰ ਹਫ਼ਤੇ ਮੈਨੂੰ ਇੱਕ ਖ਼ਤ ਲਿਖਦੀ ਹੈ। ਅਕਸਰ ਉਹਨਾਂ ਵਿੱਚ ਅਜਿਹੇ ਆਦਮੀਆਂ ਦਾ ਜ਼ਿਕਰ ਹੁੰਦਾ ਹੈ, ਜਿਨ੍ਹਾਂ ਨਾਲ ਉਹ ਇੱਕ ਲੰਘੇ ਹੋਏ ਹਫ਼ਤੇ ਵਿੱਚ ਸੌਂਦੀ ਰਹੀ ਹੁੰਦੀ ਹੈ ਜਾਂ ਉਸ ਨੂੰ ਸੌਣਾ ਪੈਂਦਾ ਹੈ। ਮੈਂ ਉਸ ਨੂੰ ਬਹੁਤ ਵਾਰ ਕਿਹਾ ਹੈ ਕਿ ਤੂੰ ਕੋਈ ਹੋਰ ਕੰਮ ਕਿਉਂ ਨਹੀਂ ਕਰਦੀ। ਉਹ ਕਹਿੰਦੀ ਘੱਟ ਸਮੇਂ ਵਿੱਚ ਵੱਧ ਪੈਸੇ ਕਮਾਉਣ ਦਾ ਇਹੀ ਸਭ ਤੋਂ ਚੰਗਾ ਸਾਧਨ ਹੈ। ਉਸ ਦੇ ਪਿਤਾ ਦੀ ਐਕਸੀਡੈਂਟ ਵਿੱਚ ਮੌਤ ਹੋਣ ਤੇ

ਸੀ। ਉਹ ਆਪਣੇ ਮਾਂ ਬਾਪ ਦੀ ਆਖਦੀ ਹੈ 'ਦੀਦੀ ਇੱਥੇ ਬਹੁਤ ਕੰਮ ਦੀ ਨਹੀਂ ਆਉਂਦੀ। ਮੈਨੂੰ ਪਤਾ ਹੈ ਜਦੋਂ ਡਾਕਟਰ ਦਾਈਆਂ ਲਿਖੀਆਂ ਤਾਂ ਉਹ ਸਿਰਫ਼ ਪੈਸੇ ਨਾਲ ਹੀ ਖਰੀਦੀਆਂ ਆਂ ਸਨ। ਉੱਥੇ ਤੁਹਾਡੀ ਪਵਿੱਤਰਤਾ ਜਾ ਭਾਵਨਾਵਾਂ ਦੇ ਪੰਜ ਰੁਪਏ ਹੀਂ ਮਿਲਦੇ।' ਉਸ ਨੂੰ ਡਾਕਟਰਾਂ ਨੇ ਦੱਸਿਆ ਹੈ ਕਿ ਉਸ ਦੀ ਮਾਂ ਵੱਧ ਤੋਂ ਵੱਧ 2 ਕੁ ਸਾਲ ਹੋਰ ਜਿੰਦਾ ਰਹੇਗੀ। ਪੂਨਮ ਆਖਦੀ ਹੈ ਕਿ 'ਮੈਨੂੰ ਪਤਾ ਹੈ ਕਿ ਮੇਰੀ ਮਾਂ ਮੌਤ ਵੱਲ ਜਾ ਰਹੀ ਹੈ। ਇਸ ਲਈ ਮੈਂ ਉਸ ਦੇ ਰਹਿਣ ਤੱਕ ਉਸ ਦੀ ਸੰਭਾਲ ਕਰਾਂਗੀ। ਫਿਰ ਵਿਦੇਸ਼ ਚਲੀ ਜਾਵਾਂਗੀ। ਉੱਥੇ ਕਿਸੇ ਚੰਗੇ ਆਦਮੀ ਨਾਲ ਆਪਣੀ ਲਾਈਫ਼ ਸੈੱਟ ਕਰਨ ਦੀ ਕੋਸ਼ਿਸ਼ ਕਰਾਂਗੀ।'

ਮਾਇਰਾ ਫਿਰ ਕੁਝ ਦੇਰ ਲਈ ਚੁੱਪ ਹੋ ਗਈ। ਅਚਾਨਕ ਉਸ ਦੀਆਂ ਅੱਖਾਂ ਪਾਣੀ ਨਾਲ ਭਰ ਗਈਆਂ ਸਨ, ਅਤੇ ਉਹ ਫੇਰ ਬੋਲਣ ਲੱਗੀ :

....ਮੈਂ ਕਦੇ ਵੀ ਨਹੀਂ ਸੀ ਸੋਚਿਆ ਕਿ ਮੇਰਾ ਭਰਾ ਮੇਰੇ ਨਾਲ ਬਲਾਤਕਾਰ ਕਰੇਗਾ ਜਾਂ ਉਹ ਆਦਮੀ ਜੋ ਕਿ ਉਸ ਤਰ੍ਹਾਂ ਸੀ। ਜਿਵੇਂ ਉਹ ਮੇਰਾ ਭਰਾ ਹੋਵੇ। ਭਾਵੇਂ ਬਲਵੰਤ ਮੇਰਾ ਸਕਾ ਭਰਾ ਨਹੀਂ ਸੀ। ਪਰ ਜਿਸ ਪਰਿਵਾਰ ਨੇ ਮੈਨੂੰ ਅਪਣਾਇਆ। ਆਪਣੇ ਕੋਲ ਰੱਖਿਆ ਅਤੇ ਉਸੇ ਤਰ੍ਹਾਂ ਰੱਖਿਆ ਜਿਵੇਂ ਆਪਣੇ ਬੱਚੇ ਨੂੰ ਰੱਖਿਆ ਜਾਂਦਾ ਹੈ। ਸੁਰਜੀਤ ਅੰਕਲ ਜੋ ਬਾਅਦ ਵਿੱਚ ਮੇਰੇ ਲਈ ਪਿਤਾ ਬਣ ਗਏ ਸਨ। ਭਾਵੇਂ ਇਹ ਮੇਰੇ ਅਸਲੀ ਪਿਤਾ ਨਹੀਂ ਸਨ ਅਤੇ ਬਲਵੰਤ ਦੇ ਅਸਲੀ ਪਿਤਾ ਸਨ। ਪਰ ਉਹਨਾਂ ਨੇ ਮੇਰੇ ਅਤੇ ਬਲਵੰਤ ਵਿੱਚ ਕਦੇ ਫ਼ਰਕ ਨਹੀਂ ਸੀ ਕੀਤਾ। ਬਲਵੰਤ ਵੀ ਛੋਟੇ ਹੁੰਦਿਆਂ ਮੇਰੇ ਨਾਲ ਇਸ ਤਰ੍ਹਾਂ ਹੀ ਰਿਹਾ। ਜਿਵੇਂ ਦੋ ਭੈਣ ਭਰਾ ਰਹਿੰਦੇ ਹਨ। ਪਰ ਬਹੁਤ ਕੁਝ ਹੁੰਦਾ ਹੈ ਜੋ ਆਦਮੀ ਦੀ ਸੋਚ ਬਦਲ ਦਿੰਦਾ ਹੈ।

ਬਲਵੰਤ ਦਾ ਇੱਕ ਦੋਸਤ ਸੀ। ਉਸ ਦਾ ਨਾਮ ਅਮਰਜੀਤ ਸੀ। ਉਹ ਰੋਜ਼ ਸ਼ਰਾਬ ਪੀਣ ਵਾਲਾ ਆਦਮੀ ਸੀ। ਉਸ ਨੇ ਬਲਵੰਤ ਨੂੰ ਵੀ ਸ਼ਰਾਬੀ ਬਣਾ ਦਿੱਤਾ। ਉਹ ਇਕੱਠੇ ਸ਼ਰਾਬ ਕੱਢਦੇ ਸਨ। ਰੋਜ਼ ਸਾਡੇ ਘਰ ਸ਼ਾਮ ਨੂੰ ਦੇਰ ਰਾਤ ਤੱਕ ਸ਼ਰਾਬ ਪੀਂਦੇ। ਅਮਰਜੀਤ ਦੇ ਇਰਾਦੇ ਮੇਰੇ ਲਈ ਠੀਕ ਨਹੀਂ ਸਨ। ਬਲਵੰਤ ਦੇ ਸ਼ਰਾਬੀ ਹੋਣ 'ਤੇ ਕਈ ਵਾਰ ਅਮਰਜੀਤ ਨੇ ਮੇਰੇ ਨਾਲ ਜ਼ਬਰਦਸਤੀ ਕਰਨ ਦੀ ਕੋਸ਼ਿਸ਼ ਕੀਤੀ। ਮੇਰੇ ਲਗਾਤਾਰ ਵਿਰੋਧ ਕਾਰਨ ਅਮਰਜੀਤ ਮੇਰੇ ਲਈ ਨਫ਼ਰਤ ਨਾਲ ਭਰਨ ਲੱਗਿਆ ਸੀ। ਫਿਰ ਉਸ ਨੇ ਬਲਵੰਤ ਨੂੰ ਮੇਰੇ ਖਿਲਾਫ਼ ਭੜਕਾਉਣਾ ਸ਼ੁਰੂ ਕਰ ਦਿੱਤਾ। ਉਹ ਉਸ ਨੂੰ ਕਹਿੰਦਾ ਕਿ ਤੂੰ ਇਸ ਦਾ ਵਿਆਹ ਕਿਸ ਨਾਲ ਕਰੇਂਗਾ। ਤੈਨੂੰ ਵਿਆਹ ਵਿੱਚ ਦਾਜ ਵੀ ਦੇਣਾ ਪਵੇਗਾ। ਤੇਰੀ ਇਹ ਲਗਦੀ ਕੁਝ ਨਹੀਂ। ਤੁਹਾਡਾ ਕੋਈ ਵੀ ਰਿਸ਼ਤਾ ਨਹੀਂ ਹੈ। ਇਸ ਲਈ ਤੈਨੂੰ ਹੀ ਇਸ ਨਾਲ ਵਿਆਹ ਕਰਵਾ ਲੈਣਾ ਚਾਹੀਦਾ ਹੈ। ਉਸ ਨੇ ਹਰ ਰੋਜ਼ ਅਜਿਹੀਆਂ ਗੱਲਾਂ ਕਰ ਕਰ ਕੇ

ਬਲਵੰਤ ਦੇ ਮਨ ਵਿੱਚ ਮੇਰੇ ਲਈ ਹਵਸ ਪੈਦਾ ਕਰ ਦਿੱਤੀ ਅਤੇ ਇੱਕ ਰਾਤ ਜਦੋਂ ਅਮਰਜੀਤ ਉਸ ਨੂੰ ਕਾਫੀ ਸ਼ਰਾਬ ਪਿਲਾ ਕੇ ਚਲਿਆ ਗਿਆ ਤਾਂ ਬਲਵੰਤ ਨੇ ਮੇਰੇ ਨਾਲ ਰੇਪ ਕੀਤਾ। ਮੈਂ ਇਸ ਬਾਰੇ ਸਾਰੀ ਗੱਲ ਗੁਆਂਢਣ ਨੂੰ ਹੀ ਦੱਸਿਆ ਸੀ। ਉਸ ਤੋਂ ਸਭ ਨੂੰ ਪਤਾ ਲੱਗ ਗਿਆ। ਬਲਵੰਤ ਅਚਾਨਕ ਸਾਡੇ ਘਰੋਂ ਪਤਾ ਨਹੀਂ ਕਿੱਥੇ ਚਲਾ ਗਿਆ।

ਫੇਰ ਮਾਇਰਾ ਕੁਝ ਦੇਰ ਚੁੱਪ ਰਹੀ।

ਇੱਕ ਦਿਨ ਬਲਵੰਤ ਅਚਾਨਕ ਆ ਗਿਆ, ਕਰੀਬ ਵੀਹ ਕੁ ਦਿਨਾਂ ਬਾਅਦ ਉਸ ਦੇ ਕੱਪੜੇ ਗੰਦੇ ਅਤੇ ਪਾਟੇ ਹੋਏ ਸਨ। ਵਾਲ ਖਿੱਲਰੇ ਹੋਏ ਸਨ। ਉਸ ਨੂੰ ਵੇਖਣ 'ਤੇ ਹੀ ਲਗਦਾ ਸੀ ਕਿ ਉਸ ਦਾ ਦਿਮਾਗੀ ਸੰਤੁਲਨ ਵਿਗੜ ਚੁੱਕਿਆ ਹੈ। ਉਹ ਵਾਰ ਵਾਰ ਆਪਣੇ ਸਿਰ ਦੇ ਵਾਲ ਪੁੱਟ ਰਿਹਾ ਸੀ । ਘਰ ਦੇ ਵਿਹੜੇ ਵਿੱਚ ਆ ਕੇ ਉਹ ਪੂਰਾ ਦਿਨ ਖੜਾ ਰਿਹਾ ਫਿਰ ਬੈਠ ਗਿਆ । ਉਹ ਇਕੋ ਗੱਲ ਵਾਰ ਵਾਰ ਹੌਲੀ ਜਿਹੀ ਅਵਾਜ਼ ਵਿੱਚ ਬੋਲ ਰਿਹਾ ਸੀ।

'ਮੈਂ ਪਾਪ ਕੀਤਾ। ਮੈਂ ਪਾਪ ਕੀਤਾ।'

ਉਹ ਮੇਰੇ ਵੱਲ ਵੇਖ ਕੇ ਰੋ ਰਿਹਾ ਸੀ। ਇੱਕ ਦਿਨ ਅਤੇ ਪੂਰੀ ਇੱਕ ਰਾਤ ਉਹ ਉੱਥੇ ਘਰ ਦੇ ਵਿਹੜੇ ਵਿੱਚ ਬੈਠਾ ਰਿਹਾ। ਉਹ ਵਾਰ ਵਾਰ ਬੇਹੋਸ਼ ਹੋ ਜਾਂਦਾ ਸੀ ਅਤੇ ਵਾਰ ਵਾਰ ਪਾਣੀ-ਪਾਣੀ ਕਹਿ ਰਿਹਾ ਸੀ। ਫੇਰ ਮੈਨੂੰ ਤਰਸ ਆ ਗਿਆ। ਬਹੁਤ ਕੁਝ ਯਾਦ ਆਇਆ। ਅੰਕਲ ਸੁਰਜੀਤ ਸਿੰਘ ਨੇ ਮੈਨੂੰ ਕਿਹਾ ਸੀ ਕਿ ਇਸ ਦਾ ਖ਼ਿਆਲ ਰੱਖੀਂ। ਮੈਂ ਉਸ ਨੂੰ ਪੀਣ ਲਈ ਪਾਣੀ ਦਿੱਤਾ। ਰੋਟੀ ਦਿੱਤੀ, ਉਸ ਨੇ ਥੋੜੀ ਜਿਹੀ ਰੋਟੀ ਕੰਬਦੇ ਹੱਥਾਂ ਨਾਲ ਖਾਧੀ। ਉਹ ਲਗਾਤਾਰ ਰੋਂਦਾ ਸੀ। ਪਰ ਇਹ ਗੱਲ ਵੀ ਸੱਚ ਸੀ। ਉਹ ਜੋ ਵੀ ਸੀ। ਮੇਰਾ ਉਸ ਤੋਂ ਬਿਨਾਂ ਹੋਰ ਕੋਈ ਨਹੀਂ ਸੀ।

'ਪਰ ਤੂੰ ਉਸ ਨੂੰ ਮੁਆਫ਼ ਕਿਵੇਂ ਕਰ ਦਿੱਤਾ?' ਮੈਂ ਸੰਖੇਪ ਸਵਾਲ ਕੀਤਾ।

ਉਸ ਦੇ ਪਰਿਵਾਰ ਦਾ ਬਹੁਤ ਵੱਡਾ ਅਹਿਸਾਨ ਸੀ ਮੇਰੇ 'ਤੇ, ਦੂਸਰੀ ਗੱਲ ਹੁਣ ਉਸ ਨੂੰ ਕਿਸੇ ਚੀਜ਼ ਦਾ ਗਿਆਨ ਵੀ ਨਹੀਂ ਸੀ। ਉਹ ਪਾਗਲ ਹੋ ਚੁੱਕਿਆ ਸੀ। ਅਜਿਹੇ ਆਦਮੀ ਤੇ ਸਿਰਫ਼ ਤਰਸ ਖਾਧਾ ਜਾ ਸਕਦਾ ਹੈ। ਉਸ ਨੇ ਜੋ ਵੀ ਕੀਤਾ। ਉਸ ਵਿੱਚ ਉਸ ਦਾ ਪੂਰਾ ਕਸੂਰ ਨਹੀਂ ਸੀ। ਮੈਂ ਉਸ ਨੂੰ ਮੁਆਫ ਕਰ ਦਿੱਤਾ ਸੀ। ਪਤਾ ਨਹੀਂ ਕਿਉਂ।

ਫਿਰ ਬਲਵੰਤ ਦੇ ਨਾਮ ਜੋ ਜ਼ਮੀਨ ਸੀ। ਮੈਂ ਆਪਣੇਂ ਨਾਮ ਕਰਵਾਈ ਬਹੁਤ ਖੱਜਲ-ਖੁਆਰੀ ਹੋਈ। ਫਿਰ ਜ਼ਮੀਨ ਵੇਚ ਦਿੱਤੀ ਤੇ ਮੈਂ ਕਈ ਥਾਂਵਾਂ ਤੋ ਘੁੰਮਦੀ ਹੋਈ ਅਖ਼ੀਰ ਇਸ ਆਸ਼ਰਮ ਵਿੱਚ ਆ ਗਈ।

'ਕੀ ਹੁਣ ਬਲਵੰਤ ਜਿਉਂਦਾ ਹੈ ਜਾਂ ..................?'

ਮਾਇਰਾ ਨੇ ਇਸ ਸਵਾਲ ਦਾ ਕੋਈ ਜਵਾਬ ਨਹੀਂ ਦਿੱਤਾ। ਉਹ ਬਹੁਤ ਦੇਰ ਚੁੱਪ ਬੈਠੀ ਰਹੀ। ਮੈਂ ਉਸ ਨੂੰ ਦੁਬਾਰਾ ਇਹ ਸਵਾਲ ਨਹੀਂ ਪੁੱਛਿਆ। ਉਡੀਕ ਕਰਦਾ ਰਿਹਾ ਕਿ ਉਹ ਕੁਝ ਬੋਲੇ।

ਕਾਫ਼ੀ ਸਮੇਂ ਬਾਅਦ ਮਾਇਰਾ ਨੇ ਮੇਰੇ ਵੱਲ ਵੇਖਿਆ ਤੇ ਉੱਠ ਕੇ ਤੁਰ ਪਈ। ਮੈਂ ਉਸ ਦੇ ਪਿੱਛੇ ਤੁਰਿਆ ਜਾ ਰਿਹਾ ਸੀ। ਉਹ ਆਸ਼ਰਮ ਦੇ ਇੱਕ ਕਮਰੇ ਦੇ ਦਰਵਾਜ਼ੇ ਅੱਗੇ ਜਾ ਕੇ ਰੁਕ ਗਈ । ਮੈਂ ਵੀ ਉਸ ਦੇ ਨਾਲ ਹੀ ਕਮਰੇ ਦੇ ਦਰਵਾਜ਼ੇ 'ਤੇ ਸਾਂ । ਕਮਰੇ ਦਾ ਦਰਵਾਜ਼ਾ ਖੁੱਲ੍ਹਾ ਸੀ। ਕਮਰੇ ਦੇ ਅੰਦਰ ਥੋੜ੍ਹਾ ਜਿਹਾ ਹਨੇਰਾ ਸੀ। ਕਮਰੇ ਵਿੱਚ ਇੱਕ ਬਹੁਤ ਕਮਜ਼ੋਰ ਤੇ ਪਾਗਲ ਦਿਸਣ ਵਾਲਾ ਆਦਮੀ ਕੁਰਸੀ ਤੇ ਬੈਠਾ ਸੀ। ਜੋ ਸਿਰ ਝੁਕਾ ਕੇ ਧਰਤੀ ਵੱਲ ਵੇਖ ਰਿਹਾ ਸੀ। ਉਸ ਦੇ ਸਿਰ ਦੇ ਵਾਲ ਬੁਰੀ ਤਰ੍ਹਾਂ ਖਿੱਲਰੇ ਹੋਏ ਸਨ, ਮਾਇਰਾ ਨੇ ਹੱਥ ਚੁੱਕਿਆ ਤੇ ਉਸ ਆਦਮੀ ਵੱਲ ਉਂਗਲ ਨਾਲ ਇਸ਼ਾਰਾ ਕੀਤਾ ਤੇ ਸਿਰਫ਼ ਏਨਾ ਹੀ ਕਿਹਾ:

'ਇਹ ਹੈ ਬਲਵੰਤ।'

ਤੇ ਮੈਂ ਹਾਲੇ ਤੱਕ ਇਸ ਦਾ ਖਿਆਲ ਰੱਖਦੀ ਹਾਂ।

ਮੇਰਾ ਪੂਰਾ ਸਰੀਰ ਕੰਬ ਗਿਆ ਸੀ। ਮਾਇਰਾ ਦੀਆਂ ਅੱਖਾਂ ਪਥਰਾਈਆਂ ਹੋਈਆਂ ਸਨ। ਬਿਲਕੁਲ ਵੀ ਕਿਸੇ ਵੀ ਭਾਵ ਤੋਂ ਬਿਨਾਂ, ਬਿਲਕੁਲ ਖਾਲੀ।

ਹੁਣ ਮੈਨੂੰ ਸਮਝ ਆਈ ਸੀ। ਕਿ ਸੁਬੋਧ ਇਹ ਗੱਲ ਕਿਉਂ ਆਖਦਾ ਸੀ ਕਿ ਮਾਇਰਾ ਦੇਵੀ ਹੈ। ਉਹ ਪ੍ਮਾਤਮਾ ਹੈ। ਇਹੀ ਵਜ੍ਹਾ ਹੈ। ਮੈਂ ਉਸ ਨੂੰ ਪਿਆਰ ਕਰਦਾ ਹਾਂ। ਉਸ ਦੇ ਬਰਾਬਰ ਦੀ ਔਰਤ ਲੱਭਣੀ ਔਖੀ ਹੈ।

07.11.15